

25/-

# ਭਾਈ ਦਿੱਤ ਸਿੰਘ ਪੱਤ੍ਰਿਕਾ

ਅੰਕ 45 ਸਾਲ 4 ਸਤੰਬਰ 2013 (ਮਾਸਿਕ, ਪੰਜਾਬੀ)



ਪੰਥ ਰਤਨ ਭਾਈ ਦਿੱਤ ਸਿੰਘ ਗਿਆਨੀ
112ਵੀਂ ਬਰਸੀ 06 ਸਤੰਬਰ, 2013

## ਅੰਦਰ ਪੜ੍ਹੋ : ਸੰਪਾਦਕੀ

**ਗਿਆਨੀ ਦਿੱਤ ਸਿੰਘ ਜੀ ਨੇ ਫੋਕੇ ਕਰਮ-ਕਾਂਡਾਂ ਤੇ ਅੰਧ-ਵਿਸ਼ਵਾਸ਼ਾਂ ਰਹਿਤ ਸਮਾਜ ਦਾ ਸੁਪਨਾ ਸਿਰਜਿਆ ਸੀ**

## ਉਹ ਤਾਂ ਗਿਆਨੀ ਦਿੱਤ ਸਿੰਘ ਹੀ ਸੀ।

ਵਹਿਮਾਂ-ਭਰਮਾਂ ਨੂੰ ਮਿਟਾਉਣ ਵਾਲਾ,
ਸਿੰਘਸਭੀਆ ਜੋ ਅਖਵਾਉਣ ਵਾਲਾ,
ਉਹ ਤਾਂ ਗਿਆਨੀ ਦਿੱਤ ਸਿੰਘ ਹੀ ਸੀ ।
ਸਵਾਮੀ ਦਯਾ ਨੰਦ ਨੂੰ ਹਰਾਉਣ ਵਾਲਾ,
ਖੜਗ ਗਿਆਨ ਦੀ ਚਲਾਉਣ ਵਾਲਾ,
ਫੋਕੇ ਕਰਮ-ਕਾਂਡਾਂ ਨੂੰ ਭਜਾਉਣ ਵਾਲਾ,
ਉਹ ਤਾਂ ਗਿਆਨੀ ਦਿੱਤ ਸਿੰਘ ਹੀ ਸੀ।
ਖਾਲਸਾ ਕਾਲਜ ਅੰਮ੍ਰਿਤਸਰ ਬਣਾਉਣ ਵਾਲਾ,
ਬਾਬਾ ਬੇਦੀ ਦੀ ਗੱਦੀ ਹਟਾਉਣ ਵਾਲਾ,
ਮਰਯਾਦਾ ਦਰਬਾਰ ਸਾਹਿਬ ਦੀ ਬਣਾਉਣ ਵਾਲਾ,
ਉਹ ਤਾਂ ਗਿਆਨੀ ਦਿੱਤ ਸਿੰਘ ਹੀ ਸੀ।
ਦਰਬਾਰ ਸਾਹਿਬ ਵਿਚੋਂ ਮੂਰਤੀਆਂ ਹਟਾਉਣ ਵਾਲਾ,
ਸੁੱਤੀ ਹੋਈ ਕੌਮ ਨੂੰ ਜਗਾਉਣ ਵਾਲਾ,
ਪੰਜਾਬੀ ਦਾ ਪਹਿਲਾ ਪ੍ਰੋਫੈਸਰ ਅਖਵਾਉਣ ਵਾਲਾ,
ਉਹ ਤਾਂ ਗਿਆਨੀ ਦਿੱਤ ਸਿੰਘ ਹੀ ਸੀ।
ਖਾਲਸਾ ਅਖਬਾਰ ਲਾਹੌਰ ਚਲਾਉਣ ਵਾਲਾ,
ਸਖੀ ਸਰਵਰ ਦੇ ਚਾਲਿਆਂ ਤੋਂ ਹਟਾਉਣ ਵਾਲਾ,
ਗੁੱਗੇ ਨੂੰ ਗਪੌੜਾ ਕਹਿ ਬੁਲਾਉਣ ਵਾਲਾ,
ਉਹ ਤਾਂ ਗਿਆਨੀ ਦਿੱਤ ਸਿੰਘ ਹੀ ਸੀ।
ਕਲੌੜ ਵਾਲਾ ਧੁੰਮਾ ਜਗ ਵਿੱਚ ਪਾਉਣ ਵਾਲਾ।।

ਪ੍ਰਿੰ. ਨਸੀਬ ਸਿੰਘ ਸੇਵਕ

# ਸਚੁ ਸੁਣਾਇਸੀ

ਲੁੱਟੇ ਪੁੱਟੇ ਗਏ ਪੈ ਗਈ ਗਰਕੀ, ਗਏ ਆਜ ਹਮ ਮਾਰੇ।।
ਠੰਡੇ ਸਾਸ ਸਭੇ ਪਏ ਭਰਦੇ, ਜਿਗਰੋਂ ਕੱਢਨ ਆਹੀਂ।।
ਹੈ ਕੀ ਹੋਇਆ ਕੌਣ ਹੈ ਮੋਇਆ, ਦਸੋ ਦਸੋ ਮੋਹ ਤਾਈਂ।।
ਸਾਰੇ ਜਗ ਮੇਂ ਹਾ ਹਾ ਕਾਰ ਹੈ, ਕਿਆ ਹੈ ਯਾਰੋ ਹੋਇਆ।।
ਗਲੀ ਗਲੀ ਵਿੱਚ ਜ਼ਿਕਰ ਇਹ ਕਿਸਦਾ, ਕੌਣ ਆਜ ਹੈ ਮੋਇਆ।।
ਅਹੋ ਬੇਖਬਰ ਨਹੀਂ ਤੂਜਾਣੇ, ਓਹ ਕਵਰਾਜ ਗਿਆਨੀ।।
ਸੁਘੜ ਸੁਜਾਨ ਗੁਰੂਦਾ ਪਿਆਰਾ, ਕਵੀਅਨ ਮੇਂ ਲਾਸਾਨੀ।।
ਭਾਈ ਦਿੱਤ ਸਿੰਘ ਢਾਲ ਧਰਮ ਦੀ, ਕਰ ਗਏ ਕੂਚ ਜਹਾਨੋਂ।।
ਐਸਾ ਕੌਣ ਮਾਇ ਸੁਤ ਜਣਸੀ, ਸਿੰਘ ਸੂਰਾ ਵਿਦਵਾਨੋਂ।।

ਲੁੱਟੇ ਪੁੱਟੇ ਗਏ ਪੈ ਗਈ ਗਰਕੀ, ਗਏ ਆਜ ਹਮ ਮਾਰੇ।।
ਠੰਡੇ ਸਾਸ ਸਭੇ ਪਏ ਭਰਦੇ, ਜਿਗਰੋਂ ਕੱਢਨ ਆਹੀਂ।।
ਹੈ ਕੀ ਹੋਇਆ ਕੌਣ ਹੈ ਮੋਇਆ, ਦਸੋ ਦਸੋ ਮੋਹ ਤਾਈਂ।।
ਸਾਰੇ ਜਗ ਮੇਂ ਹਾ ਹਾ ਕਾਰ ਹੈ, ਕਿਆ ਹੈ ਯਾਰੋ ਹੋਇਆ।।
ਗਲੀ ਗਲੀ ਵਿੱਚ ਜ਼ਿਕਰ ਇਹ ਕਿਸਦਾ, ਕੌਣ ਆਜ ਹੈ ਮੋਇਆ।।
ਅਹੋ ਬੇਖਬਰ ਨਹੀਂ ਤੂਜਾਣੇ, ਓਹ ਕਵਰਾਜ ਗਿਆਨੀ।।
ਸੁਘੜ ਸੁਜਾਨ ਗੁਰੂਦਾ ਪਿਆਰਾ, ਕਵੀਅਨ ਮੇਂ ਲਾਸਾਨੀ।।
ਭਾਈ ਦਿੱਤ ਸਿੰਘ ਢਾਲ ਧਰਮ ਦੀ, ਕਰ ਗਏ ਕੂਚ ਜਹਾਨੋਂ।।
ਐਸਾ ਕੌਣ ਮਾਇ ਸੁਤ ਜਣਸੀ, ਸਿੰਘ ਸੂਰਾ ਵਿਦਵਾਨੋਂ।।

**ਮਾਸਟਰ ਢੇਰਾ ਸਿੰਘ ਰਾਵਲਪਿੰਡੀ**

-----0------

ਪੰਥ ਉੱਨਤੀ ਵਾਲਾ ਹੋਕਾ ਏਸ ਵਾਜ ਨੇ ਪਾਇਆ।
ਮਾਰ ਘੁਰਾੜੇ ਸੁੱਤਾ ਟੱਬਰ ਇਸ ਨੇ ਚਾਇ ਜਗਾਇਆ।
ਗੂੰਜ ਉਠੀ ਇਹ ਵਾਜ ਚੁਗਿਰਦੇ ਜਿਉਂ ਗੁੰਬਦ ਵਿਚ ਨਾਰਾ।
'ਪੰਥ ਦੀ ਉੱਨਤੀ' ਸ਼ਬਦ ਜੋ ਗਜਿਆ, ਹਰ ਥਾਂ ਪਈ ਪੁਕਾਰਾ।

ਤਿਵੇਂ ਪੰਥ ਵਿੱਚ ਮਚੀ ਹਰਾਨੀ ਚੁਪ ਵਰਤ ਗਈ ਭਾਰੀ।
ਸੁਰਜੀਤ ਕਰੇਂਦੀ ਵਾਜ ਜੋ ਟਬਰ ਕਾਲ ਬਲੀ ਨੇ ਆਰੀ।
ਸਾਡੇ ਵਿਚੋਂ ਸੱਜਨ ਭਾਰਾ ਗੁੰਮ ਹੋ ਗਿਆ ਭਾਈ।
ਦਿੱਤ ਸਿੰਘ ਐਡੀਟਰ ਗਿਆਨੀ, ਪੰਥ ਕਰੇ ਵਡਿਆਈ।

**ਭਾਈ ਵੀਰ ਸਿੰਘ**

"ਹਾਇ ਸਾਰੇ ਪੰਥ ਦਾ ਸਰਦਾਰ ਭਾਈ ਦਿੱਤ ਸਿੰਘ।
ਹਾਇ ਖਾਲਸਾ ਕੌਮ ਦਾ ਗਮਖਾਰ ਭਾਈ ਦਿੱਤ ਸਿੰਘ।
ਖਾਲਸਾ ਅਖ਼ਬਾਰ ਕਾ ਬਾਨੀ ਮਬਾਨੀ ਚਲ ਗਿਆ।
ਛੋੜ ਕਰ ਸਾਰੇ ਅਧੂਰੇ ਕਾਰ ਭਾਈ ਦਿੱਤ ਸਿੰਘ।
ਗਮ ਅਬੀ ਬਾਕੀ ਹਮੇਂ ਥਾ ਭਾਈ ਗੁਰਮੁਖ ਸਿੰਘ ਕਾ।
ਪਾ ਗਿਆ ਅਬ ਜਗ ਮੈਂ ਧੁੰਧੂਕਾਰ ਭਾਈ ਦਿੱਤ ਸਿੰਘ।
ਚੀਨ ਬ੍ਰਹਮਾ ਹਿੰਦ ਇੰਗਲੈਂਡ ਅੱਜ ਹਰ ਇਕ ਮੁਲਕ ਮੇਂ।
ਭੇਜਤਾ ਥਾ ਖਾਲਸਾ ਅਖ਼ਬਾਰ ਭਾਈ ਦਿੱਤ ਸਿੰਘ।
ਕੌਮ ਸਭ ਸੋਈ ਪੜੀ ਥੀ ਖੇਸ਼ਤਰ ਸੌ ਸਾਲ ਸੇ।
ਕਰ ਗਿਆ ਸਭ ਪੰਥ ਕੋ ਬੇਦਾਰ ਭਾਈ ਦਿੱਤ ਸਿੰਘ।
ਖਾਲਸਾ ਕਾਲਜ ਸਕੂਲੇਂ ਪਾਠਸ਼ਾਲਾ ਖੁਲ ਗਈ।
ਹੈ ਯੇਹ ਤੇਰਾ ਹੀ ਸਭੀ ਉਪਕਾਰ ਭਾਈ ਦਿੱਤ ਸਿੰਘ।

ਧੋਖਾਬਾਜ਼ੋਂ ਔਰ ਮਸੰਦੋਂ ਸੇ ਬਚਾਯਾ ਪੰਥ ਕੋ।
ਬਸ ਤੇਰੀ ਅਖਬਾਰ ਗੌਹਰ ਬਾਰ ਭਾਈ ਦਿੱਤ ਸਿੰਘ।
ਚੌਂਕਤੇ ਹਰਗਿਜ਼ ਨ ਥੇ ਦੁਸ਼ਮਨ ਭੀ ਮਾਰੇ ਖੌਫ ਕੇ।
ਸੁਨ ਤੇਰੀ ਤਹਰੀਰ ਔਰ ਗੁਫਤਾਰ ਭਾਈ ਦਿੱਤ ਸਿੰਘ।
ਕੌਨ ਤੇਰੇ ਬਿਨ ਕਰੇ ਹਾਜਤ ਬਰਾਰੀ ਕੌਮ ਕੀ।
ਆ ਖਬਰ ਲੇ ਪੰਥ ਕੀ ਇਕ ਵਾਰ ਭਾਈ ਦਿੱਤ ਸਿੰਘ।

**ਭਾਈ ਜੋਧ ਸਿੰਘ**

-----0------

ਜਾਗੋ ਜਾਗੋ ਜੀ ਦਿੱਤ ਸਿੰਘ ਪਯਾਰੇ!
ਕੌਮ ਬੈਠੀ ਸਿਰਾਨੇ ਜਗਾਵੇ।
ਕਿਉਂ ਕੀਤੀ ਹੈ ਨੀਂਦ ਪਯਾਰੀ
ਕਿਉਂ ਜਾਗ ਤੁਹਾਨੂੰ ਨ ਆਵੇ।

ਦੇਈਏ ਦੁਖ ਨਾ ਸੁੱਤੇ ਨੂੰ, ਪਰ
ਤੇਰੇ ਜੇਹਾ ਨਜ਼ਰ ਨ ਆਵੇ।
ਜੇੜਾ ਪੰਥ ਦੀ ਰਖਛਾ ਸੰਭਾਲੇ।

**ਭਾਈ ਵੀਰ ਸਿੰਘ**



ੴ ਸਤਿਗੁਰ ਪ੍ਰਸਾਦਿ॥

# ਭਾਈ ਦਿੱਤ ਸਿੰਘ ਪੱਤ੍ਰਿਕਾ

ਗਿਆਨੀ ਦਿੱਤ ਸਿੰਘ ਮੈਮੋਰੀਅਲ ਇੰਟਰਨੈਸ਼ਨਲ ਸੁਸਾਇਟੀ (ਰਜਿ.) ਦੀ ਸਰਪ੍ਰਸਤੀ ਅਧੀਨ (ਮਾਸਿਕ, ਪੰਜਾਬੀ)

ਸਾਲ:4 ਸਤੰਬਰ: 2013 ਅੰਕ 45



*ਮਾਇਆ ਭੇਜਣ ਲਈ ਪਤਾ:-*
*ਭਾਈ ਦਿੱਤ ਸਿੰਘ ਪੱਤ੍ਰਿਕਾ*
*A/C No. 65139724105,*
*ਸਟੇਟ ਬੈਂਕ ਆਫ ਪਟਿਆਲਾ, ਸ਼ਾਖਾ ਕਜਹੇੜੀ, ਚੰਡੀਗੜ੍ਹ*

## ਤੱਤਕਰਾ





*ਚੰਦਿਆਂ ਦਾ ਵੇਰਵਾ*

| ਸਮਾਂ | ਦੇਸ਼ ਵਿਚ | ਵਿਦੇਸ਼ ਵਿਚ |
|---|---|---|
| ਸਾਲਾਨਾ | 250/- | $ 60 |
| ਪੰਜ ਸਾਲ | 1100/- | $ 300 |
| ਲਾਈਫ ਮੈਂਬਰ | 10,000/- | $ 2500 |

website:- www.bhaiditsinghpatrika.com
www.mehatpurias.com

**ਇੱਕ ਕਾਪੀ 25/-**

ਰਚਨਾਵਾਂ ਭੇਜਣ ਲਈ ਪਤਾ
ਭਾਈ ਦਿੱਤ ਸਿੰਘ ਪੱਤ੍ਰਿਕਾ
# 712, ਅਨੰਦਪੁਰ ਕੰਪਲੈਕਸ, ਕਜਹੇੜੀ,
ਯੂ.ਟੀ. ਚੰਡੀਗੜ੍ਹ 1160036
ਫੋਨ:- 0172-2623163,
9465216530
E-Mail:- bhaiditsinghpatrika@yahoo.com

ਛਾਪਕ, ਆਰ. ਕੇ. ਸ਼ਰਮਾ ਅਤੇ ਪ੍ਰਕਾਸ਼ਕ ਸ. ਨਸੀਬ ਸਿੰਘ ਸੇਵਕ ਨੇ ਮਾਲਕ ਸ. ਨਸੀਬ ਸਿੰਘ ਸੇਵਕ ਦੇ ਤੌਰ ਤੇ ਦੁਰਗਾ ਪ੍ਰਿੰਟ-ਓ-ਪੈਕ ਕਜਹੇੜੀ ਚੰਡੀਗੜ੍ਹ ਫੋਨ:- 0172-2667070 ਤੋਂ ਛਪਵਾ ਕੇ #712, ਅਨੰਦਪੁਰ ਕੰਪਲੈਕਸ ਕਜਹੇੜੀ (ਚੰਡੀਗੜ੍ਹ) ਤੋਂ ਪ੍ਰਕਾਸ਼ਿਤ ਕੀਤਾ। ਸੰਪਾਦਕ ਨਸੀਬ ਸਿੰਘ ਸੇਵਕ।

ਸੰਪਾਦਕੀ

# ਗਿਆਨੀ ਦਿੱਤ ਸਿੰਘ ਜੀ ਨੇ ਫੋਕੇ ਕਰਮ-ਕਾਂਡਾਂ ਤੇ ਅੰਧ-ਵਿਸ਼ਵਾਸ਼ਾਂ ਰਹਿਤ ਸਮਾਜ ਦਾ ਸੁਪਨਾ ਸਿਰਜਿਆ ਸੀ

*ਨਸੀਬ ਸਿੰਘ 'ਸੇਵਕ'*
*ਮੁੱਖ ਸੰਪਾਦਕ*

ਗਿਆਨੀ ਦਿੱਤ ਸਿੰਘ ਦਾ ਜਨਮ ਉਸ ਸਮੇਂ ਹੋਇਆ ਸੀ ਜਦੋਂ ਸਿੱਖ ਕੌਮ ਦੀ ਗਿਣਤੀ ਘਟਣੀ ਸ਼ੁਰੂ ਹੋ ਗਈ ਸੀ ਤੇ ਸਿੱਖ ਕੌਮ ਦੇ ਨਾਲ ਨਾਲ ਪੂਰਾ ਸਮਾਜ ਅਨੇਕਾਂ ਕੁਰੀਤੀਆਂ ਦੇ ਮੱਕੜ ਜਾਲ ਵਿੱਚ ਫਸ ਚੁੱਕਿਆ ਸੀ। ਸਮਾਜ ਨੂੰ ਚੌਹੀਂ ਪਾਸਿਆਂ ਤੋਂ ਵੱਖ ਵੱਖ ਤਰ੍ਹਾਂ ਦੀਆਂ ਕੁਰੀਤੀਆਂ ਦੀਆਂ ਜੋਕਾਂ ਚਿੰਬੜੀਆਂ ਹੋਈਆਂ ਸਨ। ਇਨ੍ਹਾਂ ਤੋਂ ਛੁਟਕਾਰਾ ਪਾਉਣਾ ਬਹੁਤ ਹੀ ਮੁਸ਼ਕਲ ਸੀ।

ਇਸ ਤੋਂ ਪਹਿਲਾਂ ਕਿ ਇਨ੍ਹਾਂ ਕੁਰੀਤੀਆਂ ਦੀ ਗੱਲ ਕਰੀਏ, ਸਿੱਖੀ ਦੇ ਹਾਲਾਤਾਂ ਬਾਰੇ ਜਾਨਣਾ ਵੀ ਅਤੀ ਜਰੂਰੀ ਹੈ। ਮਹਾਰਾਜਾ ਰਣਜੀਤ ਸਿੰਘ ਦੀ ਮੌਤ 1839 ਈ: ਵਿੱਚ ਹੋਈ। ਉਸ ਸਮੇਂ ਸਿੱਖਾਂ ਦੀ ਗਿਣਤੀ 1 ਕਰੋੜ ਤੋਂ ਵੀ ਵੱਧ ਸੀ, ਭਾਵੇਂ ਕਿ ਇਹ ਫਸਲੀ ਬਟੇਰੇ ਹੀ ਸਨ ਪਰ ਫਿਰ ਸਿੱਖ ਕੌਮ ਲਈ ਮਾਣ ਵਾਲੀ ਗੱਲ ਸੀ। ਸਰਕਾਰਾਂ ਬਦਲਣ ਦੇ ਨਾਲ-ਨਾਲ ਅਕਸਰ ਵਫ਼ਾਦਾਰੀਆਂ ਵੀ ਬਦਲ ਜਾਇਆ ਕਰਦੀਆਂ ਹਨ ਪਰ ਕੌਮ ਦੀ ਤ੍ਰਾਸਦੀ ਕਿ ਸਿੱਖ ਦੇ ਤੌਰ 'ਤੇ ਵੱਡੇ-ਵੱਡੇ ਅਹੁਦੇ ਲੈਣ ਵਾਲਿਆਂ ਨੇ ਸਿੱਖੀ ਹੀ ਤਿਆਗ ਦਿੱਤੀ। ਨਤੀਜਾ ਇਹ ਹੋਇਆ ਕਿ 1861 ਈ: ਦੀ ਮਰਦਮ ਸ਼ੁਮਾਰੀ ਵੇਲੇ ਸਿੱਖਾਂ ਦੀ ਗਿਣਤੀ ਘੱਟ ਕੇ 18 ਲੱਖ 70 ਹਜ਼ਾਰ ਰਹਿ ਗਈ ਸੀ ਅਤੇ ਬਹਾਰਲੇ ਦੇਸ਼ਾਂ ਦੇ ਅਖ਼ਬਾਰ ਇਹ ਕਹਿਣ ਲੱਗ ਪਏ ਸਨ ਕਿ ਅਗਲੇ 25 ਸਾਲਾਂ ਬਾਅਦ ਜੇ ਕਿਸੇ ਨੇ ਸਿੱਖ ਦੇ ਦਰਸ਼ਨ ਕਰਨੇ ਹੋਣਗੇ ਤਾਂ ਇਹ ਅਜਾਇਬ ਘਰਾਂ ਵਿੱਚ ਹੀ ਹੋ ਸਕਿਆ ਕਰਨਗੇ। ਸ਼ਾਇਦ ਅਜੇਹੀਆਂ ਅਖ਼ਬਾਰਾਂ ਇਹ ਨਹੀਂ ਜਾਣਦੀਆਂ ਸਨ ਕਿ ਇਸ ਕੌਮ ਨੂੰ ਗੁਰੂ ਨਾਨਕ ਦੇਵ ਜੀ ਵਲੋਂ ਗੁੜਤੀ ਮਿਲੀ ਹੋਈ ਹੈ ਤੇ ਗੁਰੂ ਗੋਬਿੰਦ ਸਿੰਘ ਜੀ ਵਲੋਂ ਖੰਡੇ ਦੀ ਪਹੁਲ ਪਿਲਾ ਕੇ ਹਮੇਸ਼ਾ ਚੜ੍ਹਦੀ ਕਲਾ ਵਿੱਚ ਰਹਿਣ ਦੀ ਦਾਤ ਬਖਸ਼ਿਸ਼ ਕੀਤੀ ਹੋਈ ਹੈ।

ਇਸ ਦੇ ਬਾਵਜੂਦ ਵੀ ਸਿੱਖਾਂ ਸਮੇਤ ਪੂਰੇ ਸਮਾਜ ਨੂੰ ਵਹਿਮਾਂ-ਭਰਮਾਂ, ਫੋਕੇ ਕਰਮ-ਕਾਂਡਾਂ, ਅੰਧ-ਵਿਸ਼ਵਾਸ਼ਾਂ, ਮੜੀ-ਮਸਾਣਾ, ਟੂਣੇ-ਟਾਮਣਾਂ, ਝਾੜਾ ਆਦਿ ਦਾ ਘੁਣ ਲੱਗ ਗਿਆ ਤੇ ਇਹ ਅਪਣਾ ਦਾਇਰਾ ਵਧਾਉਂਦਾ ਹੀ ਗਿਆ ਤੇ ਅੱਜ ਵੀ ਵਧਾਉਂਦਾ ਜਾ ਰਿਹਾ ਹੈ।

21 ਅਪਰੈਲ 1850 ਈ: ਨੂੰ ਅਕਾਲ ਪੁਰਖ ਨੇ ਪਿੰਡ ਕਲੌੜ (ਨੰਦਪੁਰ) ਜ਼ਿਲਾ ਫਤਹਿਗੜ੍ਹ ਸਾਹਿਬ (ਪੰਜਾਬ) ਵਿਖੇ ਪਿਤਾ ਬਾਬਾ ਦੀਵਾਨ ਤੇ ਮਾਤਾ ਰਾਮ ਕੌਰ ਦੇ ਘਰ ਇਕ ਹੋਣਹਾਰ ਬੱਚੇ ਨੂੰ ਜਨਮ ਦਿੱਤਾ ਤੇ ਨਾਂ ਦਿੱਤਾ ਰਾਮ ਰੱਖਿਆ ਗਿਆ ਜੋ ਬਾਅਦ ਵਿੱਚ ਸਿੰਘ ਸਜਣ ਉਪਰੰਤ ਗਿਆਨੀ ਦਿੱਤ ਸਿੰਘ ਦੇ ਨਾਂ ਨਾਲ ਪੂਰੀ ਦੁਨੀਆਂ ਵਿੱਚ ਮਸ਼ਹੂਰ ਹੋਇਆ। ਖਾਸ ਕਰਕੇ ਸਿੱਖ ਹਿਰਦਿਆਂ ਵਿੱਚ ਉਨ੍ਹਾਂ ਆਪਣੀ ਬਹੁਤ ਵੱਡੀ ਅਹਿਮੀਅਤ ਬਣਾ ਲਈ ਸੀ।

ਇਸ ਮਹਾਨ ਸ਼ਖਸੀਅਤ ਦੇ ਮਾਲਕ ਗਿਆਨੀ ਦਿੱਤ ਸਿੰਘ ਇਕ ਦਿਨ ਵੀ ਸਕੂਲ ਨਹੀਂ ਗਏ ਪਰ ਦੁਨੀਆਂ ਦੇ ਪੰਜਾਬੀ ਦੇ ਪਹਿਲੇ ਪ੍ਰੋਫੈਸਰ ਬਣੇ। 72 ਧਾਰਮਿਕ ਤੇ ਸਮਾਜ ਸੁਧਾਰਕ ਪੁਸਤਕਾਂ ਲਿਖੀਆਂ। ਪੰਜਾਬੀ ਪੱਤਰਕਾਰੀ ਦੇ ਪਿਤਾਮਾ ਅਖਵਾਏ, ਸਿੰਘ ਸਭਾ ਲਾਹੌਰ ਤੇ ਖਾਲਸਾ ਕਾਲਜ ਅੰਮ੍ਰਿਤਸਰ ਦਾ ਮੋਢੀ ਬਣਨ ਦੇ ਨਾਲ-ਨਾਲ ਆਪਣੀ ਵਿਦਵਤਾ ਦੇ ਬਲਬੂਤੇ ਸਦਕਾ ਆਰੀਆ ਸਮਾਜ ਦੇ ਮੁਖੀ ਸਵਾਮੀ ਦਯਾ ਨੰਦ ਨੂੰ ਲਗਾਤਾਰ ਤਿੰਨ ਧਰਮ ਬਹਿਸਾਂ ਵਿੱਚ ਮਾਤ ਦਿੱਤੀ।

ਸਿੱਖੀ ਦੀ ਡਿੱਗ ਰਹੀ ਸ਼ਾਖ ਨੂੰ ਮੁੜ ਆਪਣੀ ਥਾਂ ਲਿਆਉਣ ਦੀ ਕੋਸ਼ਿਸ਼ ਕਰਨ ਦੇ ਨਾਲ ਗਿਆਨੀ ਦਿੱਤ ਸਿੰਘ ਸਮਾਜ ਵਿੱਚ ਫੈਲੀਆਂ ਅਨੇਕਾਂ ਬੁਰਾਈਆਂ ਨੂੰ ਜੜੋਂ ਖਤਮ ਕਰਨ ਲਈ ਉਨ੍ਹਾਂ ਨੇ ਸਿਰਤੋੜ ਯਤਨ ਕੀਤੇ। ਆਪਣੇ ਹਫਤਾਵਰ ਅਖਬਾਰ, ਖਾਲਸਾ ਅਖਬਾਰ ਲਾਹੌਰ ਦੇ ਜਰੀਏ, ਲਿਖਤਾਂ ਅਤੇ ਭਾਸ਼ਣਾਂ ਰਾਹੀਂ ਧੂੰਆਂ-ਧਾਰ ਪ੍ਰਚਾਰ ਕੀਤਾ ਅਤੇ ਇਨ੍ਹਾਂ ਕੁਰੀਤੀਆਂ (ਵਹਿਮਾਂ ਭਰਮਾਂ, ਫੋਕੇ ਕਰਮ ਕਾਂਡਾਂ, ਟੂਣੇ ਟਾਮਣਾ, ਮੜੀ-ਮਸਾਣਾਂ, ਨਜ਼ਰਮਾਰ, ਕੁੜੀ ਮਾਰ,

ਝਾੜ-ਫੂਕ, ਸਰਾਧ, ਪਖੰਡ, ਅੰਧ-ਵਿਸ਼ਵਾਸ਼, ਭੈਰੋਂ, ਦੇਵੀ-ਦੇਵਤੇ ਆਦਿ) ਦਾ ਜ਼ੋਰਦਾਰ ਢੰਗ ਨਾਲ ਵਿਰੋਧ ਕੀਤਾ ਅਤੇ ਸਿਰਫ ਤੇ ਸਿਰਫ ਸ੍ਰੀ ਗੁਰੂ ਗ੍ਰੰਥ ਸਾਹਿਬ 'ਤੇ ਪੂਰਨ ਭਰੋਸਾ ਰੱਖਣ ਲਈ ਲੋਕਾਂ ਨੂੰ ਪ੍ਰੇਰਿਆ।

29 ਸਤੰਬਰ 1899 ਦੇ ਖਾਲਸਾ ਅਖਬਾਰ ਵਿੱਚ ਉਹ ਸਰਾਧ 'ਤੇ ਵਿਅੰਗ ਕਸਦੇ ਹੋਏ ਲਿਖਦੇ ਹਨ।

"ਵੱਡੇ ਅਚੰਭੇ ਦੀ ਬਾਤ ਹੈ ਕਿ ਜੋ ਸਾਡੇ ਖਾਲਸਾ ਭਾਈ ਵੀ ਅੱਜਕਲ ਇਸੇ ਮੂਰਖਤਾਈ ਘੁੰਮਣਘੇਰੀ ਵਿੱਚ ਗੋਤੇ ਖਾ ਰਹੇ ਹਨ... ਇਸ ਵਾਸਤੇ ਅੱਛਾ ਹੋਵੇ ਪਹਲੇ ਇਹ ਦਰਯਾਫਤ ਕਰ ਲੈਨ ਕਿ ਸਾਡੇ ਪਿਤ੍ਰ ਕਿਸ ਜੂਨ ਵਿੱਚ ਹਨ, ਫਿਰ ਜੇ ਤੋਤੇ ਹੋਨ ਤਾਂ ਬਦਾਮ ਅਰ ਚੂਰੀ ਖਲਾ ਦੇਨ, ਜੇ ਬਿੱਲੀ ਹੋਨ ਤਾਂ ਛਿਛੜੇ ਪਾ ਦੇਣ, ਜੇ ਬੈਲ ਹੋਣ ਤਾਂ ਤੂੜੀ ਦਾ ਭੋਜਨ ਦੇਨ ਅਤੇ ਜੋ ਅੱਜ ਕਲ ਨਿਰਾ ਕੜਾਹ ਪੂਰੀ ਅਰ ਦਾਲ ਪ੍ਰਸ਼ਾਦਾ ਹੀ ਦੇ ਦੇ ਹਨ ਸੋ ਪਤਾ ਨਹੀਂ, ਜੇ ਪਿਤ੍ਰ ਘੁੱਗੀ ਹੋਇਆ ਤਾਂ ਕਿੱਕਰ ਖਾਏਗਾ।"

ਇਸੇ ਤਰ੍ਹਾਂ ਗਿਆਨੀ ਜੀ ਦੇ ਵਿਚਾਰ ਸਨ ਕਿ ਜਿਸ ਸਮਾਜ ਵਿੱਚ ਰੰਗ, ਨਸਲ, ਜਾਤ-ਪਾਤ, ਊਚ ਨੀਚ ਤੇ ਭੇਦ-ਭਾਵ ਹੋਣ, ਫੋਕਟ ਰਸਮਾਂ-ਰੀਤਾਂ ਤੇ ਪਖੰਡਵਾਦ ਹੋਵੇ, ਵਹਿਮ-ਭਰਮ ਤੇ ਅੰਧ ਵਿਸ਼ਵਾਸ਼ ਹੋਣ ਉਹ ਸਮਾਜ ਕਦੇ ਤਰੱਕੀ ਨਹੀਂ ਕਰ ਸਕਦਾ। ਗੁਰਮਤਿ ਆਰਤੀ ਪ੍ਰਬੋਧ ਵਿੱਚ ਉਹ ਲਿਖਦੇ ਹਨ:

ਇਸ ਅਗਯਾਨ ਨਚਾਇਆ, ਇਹ ਸਾਰਾ ਸੰਸਾਰ
ਵੱਡੇ ਵੱਡੇ ਪੰਡਤ ਕਰੇ ਜਿਸ ਨੇ ਪਕੜ ਗਵਾਰ

ਗਿਆਨੀ ਜੀ ਦੇ ਸਮਿਆਂ ਵਿੱਚ ਕੰਨਾਂ ਵਿੱਚ ਮੰਤਰ ਦੇਣ ਵਾਲੀਆਂ ਜਥੇਬੰਦੀਆਂ ਕਾਇਮ ਹੋ ਗਈਆਂ ਸਨ। ਗਿਆਨੀ ਜੀ ਇਨ੍ਹਾਂ ਨੂੰ ਬਨਾਰਸ ਦੇ ਠੱਗ, ਪੰਥ ਦੋਖੀ ਆਦਿ ਨਾਵਾਂ ਨਾਲ ਸੰਬੋਧਨ ਕਰਦੇ ਸਨ ਤੇ ਕੌਮ ਨੂੰ ਇਨ੍ਹਾਂ ਤੋਂ ਬਚਣ ਦੀ ਸਲਾਹ ਇਸ ਤਰ੍ਹਾਂ ਦਿੰਦੇ ਸਨ:

ਕੰਨ ਵਿੱਚ ਜੋ ਮੰਤ੍ਰ ਦੇ ਹੈਂ। ਪੁਨ ਆਗੈ ਹੋ ਕੇ ਜੋ ਲੈ ਹੈਂ॥
ਪਹਿਲਾ ਠੱਗ ਬਨਾਰਸ ਭਾਰਾ। ਦੂਜਾ ਧੋਖੇ ਵਿੱਚ ਵਿਚਾਰਾ॥
ਉਹ ਜਾਣੈ ਮੈਂ ਬੁੱਧੂ ਕੀਤਾ। ਦੂਜਾ ਸਮਝੇ ਗੁਰ ਧਰ ਲੀਤਾ॥
ਮੰਤਰ ਦਾਤਾ ਲੋਭ ਗ੍ਰਸਿਆ। ਦੂਜਾ ਮੂਰਖ ਪੰਛੀ ਫਸਿਆ॥

ਗਿਆਨੀ ਜੀ ਨੇ ਸਮਾਜ ਵਿੱਚ ਫੈਲੇ ਅਜੇਹੇ ਅਡੰਬਰਾਂ ਅਤੇ ਫਜ਼ੂਲ ਦੇ ਰੀਤੀ-ਰਿਵਾਜਾਂ ਤੋਂ ਲੈ ਕੇ ਵਹਿਮਾਂ-ਭਰਮਾਂ ਤੇ ਅੰਧ ਵਿਸ਼ਵਾਸ਼ਾਂ ਨੂੰ ਬੜੀ ਗੰਭੀਰਤਾ ਨਾਲ ਲਿਆ ਸੀ ਅਤੇ ਸਮਕਾਲੀ ਅਨੇਕਾਂ ਜਥੇਬੰਦੀਆਂ ਨਾਲ ਬੜੀ ਵੱਡੀ ਟੱਕਰ ਲਈ। ਇਥੋਂ ਤੱਕ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਬਰਾਬਰ ਗੱਦੀ ਲਾ ਕੇ ਬੈਠਦੇ ਰਜਵਾੜੇ ਬਾਬਾ ਖੇਮ ਸਿੰਘ ਬੇਦੀ ਦੀ ਗੱਦੀ ਖਿੱਚ ਕੇ ਸੜਕ ਵਿੱਚ ਸੁੱਟਣ ਵਾਲੇ ਪ੍ਰੋ: ਗੁਰਮੁੱਖ ਸਿੰਘ ਤੇ ਗਿਆਨੀ ਦਿੱਤ ਸਿੰਘ ਹੀ ਸਨ ਅਤੇ ਦਰਬਾਰ ਸਾਹਿਬ ਕੰਪਲੈਕਸ ਵਿੱਚ ਸਥਾਪਿਤ ਅਨੇਕਾਂ ਮੂਰਤੀਆਂ ਹਟਾਉਣ ਦੀ ਪਹਿਲ ਕਦਮੀ ਇਨ੍ਹਾਂ ਦੋਨਾਂ ਸੂਰਬੀਰਾਂ ਨੇ ਹੀ ਕੀਤੀ ਸੀ।

ਇਨ੍ਹਾਂ ਨੇ ਗੁਗੇ ਨੂੰ ਗਪੌੜਾ ਕਹਿ ਕੇ ਭੰਡਿਆ ਅਤੇ ਸਖੀ ਸਰਵਰ (ਸੁਲਤਾਨ ਪੁਆੜਾ), ਮੀਰਾਂ ਮਨੌਤ, ਸੈਲਾਨੀ ਸਿੰਘ, ਨਕਲੀ ਸਿੱਖ ਪ੍ਰਬੋਧ, ਗੁਰਮਤਿ ਆਰਤੀ ਪ੍ਰਬੋਧ, ਪੰਮਾ ਪ੍ਰਬੋਧ, ਦੰਭ ਵਿਦਾਰਨ, ਸੈਲਾਨੀ ਸਿੰਘ ਆਦਿ ਪੁਸਤਕਾਂ ਲਿਖ ਕੇ ਸਮਾਜ ਅਤੇ ਸਿੱਖ ਕੌਮ ਨੂੰ ਸਹੀ ਰਸਤੇ 'ਤੇ ਤੋਰਨ ਦੀ ਕੋਸ਼ਿਸ਼ ਕੀਤੀ।

ਕੁੱਝ ਉਦਾਰਨਾਂ ਉਪਰੋਕਤ ਪੁਸ਼ਤਕਾਂ ਵਿਚੋਂ ਦਿਤੀਆਂ ਜਾ ਸਕਦੀਆਂ ਹਨ:

ਦੇਖੋ ਮੂਰਖ ਦੇਸ ਅਸਾਡਾ ਕਿਕੁਰ ਡੁਬਦਾ ਜਾਂਦਾ॥
ਸੱਪਾਂ ਕੁਤਿਆਂ ਬਿਲਯਾਂ ਕਾਵਾਂ ਅਪਨੇ ਪੀਰ ਬਨਾਂਦਾ॥
ਕਰਨ ਚੂਰਮੇ ਸੁਖ ਕੜਾਹੀ ਮੋਟੇ ਰੋਟ ਪਕਾਵਨ॥
ਰਿੰਨ ਸੇਵੀਆਂ ਗੁੱਗੇ ਮਾੜੀ ਘਰ ਦੀ ਨਾਰਾਂ ਜਾਵਨ॥

*ਗੁੱਗਾ ਗਪੌੜਾ ਵਿਚੋਂ*

ਗੁਰੂ ਗ੍ਰੰਥ ਦੀ ਪੜ੍ਹ ਲੈ ਬਾਣੀ। ਜਿਸ ਨੇ ਤਾਰੇ ਲਾਖ ਪਰਾਣੀ॥
ਦਸਮ ਗੁਰੂ ਦਾ ਹੋ ਕੇ ਦਾਸ। ਛਡ ਦਈਂ ਗੁੱਗੇ ਦੀ ਆਸ॥

*ਗੁੱਗਾ ਗਪੌੜਾ ਵਿਚੋਂ*

ਕਿਆ ਸਰਵਰ ਹੈ ਤੇਰਾ ਤਾਯਾ। ਜਿਸ ਪਰ ਤੈਂ ਝੁੱਡੂ ਹੈ ਪਾਯਾ॥
ਭੁੱਲ ਗਈ ਹੈ ਤੁਧ ਵਿਗਾਰ। ਸਰਵਰ ਦੇ ਹੋ ਗਿਆ ਤਿਆਰ॥
ਚੁਮਿਆਰੀ ਜਦ ਬੋਝੇ ਢੋਊ। ਪਈ ਜਾਨ ਤੇਰੀ ਨੂੰ ਰੋਊ॥
ਘਰ ਦੀ ਰਿਣੀ ਚਿਣੀ ਲੈ ਸਾਰੀ। ਨਾਲ ਭਰਾਈ ਕੀਤੀ ਤਿਆਰੀ॥

*ਸੁਲਤਾਨ ਪੁਆੜਾ ਵਿਚੋਂ*

ਕਹੁ ਸੂਰੀ ਜੋ ਬਾਰਾਂ ਜਾਏ। ਕਿਆ ਉਹ ਸਰਵਰ ਪੀਰ ਮਨਾਏ?
ਫਿਰ ਮੁਰਗੀ ਦੇ ਗਿਣ ਲੈ ਆਂਡੇ। ਦੇ ਕੇ ਭਰ ਦੇਂਦੀ ਹੈ ਭਾਂਡੇ॥
ਇਹ ਜੋ ਕੁੱਤੀ ਸੂਈ ਕੱਲ। ਬੈਠੀ ਹੈ ਘਰ ਤੇਰਾ ਮੱਲ।
ਬੱਚੇ ਸੱਤ ਜੋ ਇਸੇ ਨਿਕਾਲੇ। ਗਈ ਕਦੀ ਸਰਵਰ ਦੇ ਦਾਲੇ?

*ਸੁਲਤਾਨ ਪੁਆੜਾ ਵਿਚੋਂ*

ਮੜੀ ਮਸਾਣੀ ਪੂਜ ਪੂਜ ਕਰ ਬੋਦੇ ਹੋ ਗਏ ਸਾਰੇ।
ਜਨੇ ਖਣੇ ਨੇ ਟੂੱਟੂ ਵਾਂਗਰ ਕਰਕੇ ਜ਼ੋਰ ਪਲਾਰੇ॥
*ਸੁਲਤਾਨ ਪੁਆੜਾ ਵਿਚੋਂ*

ਅੰਮ੍ਰਿਤ ਛਕ ਕੇ ਦਸਮੇਂ ਗੁਰ ਦੇ ਪੂਰੇ ਸਿੰਘ ਸਦਾਵੋ॥
ਪੀਰਾਂ ਮੀਰਾਂ ਅੱਗੇ ਮੁੜਕੇ ਕਦੇ ਨਾ ਸੀਸ ਝੁਕਾਵੋ॥
ਵਾਹਿਗੁਰੂ ਦੀ ਫਤੇ ਬੁਲਾ ਕੇ ਮੜੀ ਮਸਾਨ ਉਠਾਉ॥
ਗੁਰੂ ਗ੍ਰੰਥ ਦਾ ਪਾਠ ਕਰੋ ਨਿਤ ਬਾਣੀ ਮੈਂ ਮਨ ਲਾਉ॥
*ਸੁਲਤਾਨ ਪੁਆੜਾ ਵਿਚੋਂ*

ਕੌਣ ਸਿੱਖ ਹੁੰਦੇ ਹੋ ਭਾਈ? ਮੈਂ ਅਰੋੜਾ ਇਹ ਹੈ ਨਾਈ।
ਤੇਰੀ ਸਿੰਘਾ ਕੀ ਹੈ ਜਾਤ? ਨਾਮਾਂ ਬੰਸੀ ਛੀਂਬਾ ਭ੍ਰਾਤ।
ਤੇਰਾ ਦੁੱਧ ਕੌਣ ਹੈ ਪਯਾਰੇ? ਅਸੀਂ ਸਿੰਘ ਹਾਂ ਜੱਟ ਕਰਾਰੇ।
ਤੇਰਾ ਜਨਮ ਕਿਨ੍ਹਾਂ ਦੇ ਘਰ ਦਾ? ਮੈਂ ਹਾਂ ਮਹਿਰਾ ਪਾਣੀ ਭਰਦਾ।
ਤੈਂ ਨਾ ਦੱਸਿਆ ਅਪਨਾ ਹਾਲ? ਆਹਲੂਵਾਲੀਏ ਅਸੀਂ ਕਲਾਲ।
ਤੂੰ ਭੀ ਅਪਨਾ ਗੋਤ ਬਖਾਨ? ਕਾਰੀਗਰ ਹਾਂ ਅਸੀਂ ਤਖਾਨ।
*ਨਕਲੀ ਸਿੱਖ ਪ੍ਰਬੋਧ ਵਿਚੋਂ*

ਦੇਖੋ ਇਨ ਅਗਿਯਾਨੀ ਲੋਗਾਂ ਕੈਸਾ ਧੋਖਾ ਖਾਯਾ
ਅਕਾਲ ਪੁਰਖ ਦੇ ਪਿਆਰੇ ਗੁਰੂ ਨੂੰ ਦੁਰਗਾ ਪੂਜ ਬਨਾਯਾ।
*ਦੁਰਗਾ ਪ੍ਰਬੋਧ ਵਿਚੋਂ*

ਪੜ੍ਹਦੇ ਜੋ ਇਹ ਆਰਤੀ ਸੋ ਖੰਡੇ ਉਹ ਬਾਤ
ਜੋ ਦੀਵਿਆਂ ਨੂੰ ਬਾਲਕੇ ਕਰਨ ਧਰਮ ਦਾ ਘਾਤ।
*ਗੁਰਮਤ ਆਰਤੀ ਪ੍ਰਬੋਧ ਵਿਚੋਂ*

ਦਸਮ ਗੁਰੂ ਦੀ ਓਟ ਲੈ ਖੰਡਨ ਕਰਾਂ ਪਾਖੰਡ
ਕਲਪਤ ਮਤ ਐਸੇ ਉਡੇ ਜਿਉਂ ਘਨ ਪੌਨ ਪ੍ਰਚੰਡ।
*ਦੰਭ ਵਿਦਾਰਨ ਵਿਚੋਂ*

ਸਾਰਾ ਜਗਤ ਖੁਸ਼ੀ ਹੈ ਵਸਦਾ। ਆਪਣੇ ਰੰਗਾਂ ਅੰਦਰ ਵਸਦਾ।
ਪਰ ਨਾ ਕਿਸੇ ਪਕੜਦਾ ਦਾ ਮੀਆਂ, ਸੁਖ ਤੇ ਵਸਨ ਮਾਵਾਂ ਧੀਆਂ।
ਪਰ ਇਸ ਸਿੱਖ ਨਿਮਾਣੇ ਚਾਇ। ਤੁਰਤ ਪੀਰ ਨੈ ਪਕੜੈ ਆਇ।
ਫਿਰਨ ਮਰਦ ਪਕੜੀਆਂ ਨਾਰਾਂ। ਕਰਦਾ ਮਨ ਭਾਵਦੀ ਮਾਰਾਂ।
*ਮੀਰਾਂ ਮਨੌਤ ਤੇ ਸੈਲਾਨੀ ਸਿੰਘ ਵਿਚੋਂ*

ਇਥੇ ਹੀ ਬੱਸ ਨਹੀਂ ਭਾਈ ਦਿੱਤ ਸਿੰਘ ਗਿਆਨੀ ਬਤੌਰ ਸੰਪਾਦਕ 'ਖਾਲਸਾ ਅਖਬਾਰ ਲਾਹੌਰ' ਨੇ ਸਮਾਜ ਦੇ ਸੁਧਾਰ ਵਿੱਚ ਬਹੁਤ ਵੱਡੀ ਭੂਮਿਕਾ ਨਿਭਾਈ ਸੀ ਅਤੇ ਆਪਣੇ ਦੋ-ਦੋ ਘੰਟੇ ਦੇ ਭਾਸ਼ਨਾਂ ਰਾਹੀ ਇਨ੍ਹਾਂ ਕੁਰਤੀਆਂ ਦਾ ਧੜੱਲੇਦਾਰ ਆਵਾਜ਼ ਵਿੱਚ ਡੱਟ ਕੇ ਵਿਰੋਧ ਕਰਦੇ ਸਨ। ਉਨ੍ਹਾਂ ਦੀ ਸ਼ਖਸੀਅਤ ਦੀ ਸਭ ਤੋਂ ਵੱਡੀ ਖਾਸੀਅਤ ਇਹ ਹੈ ਕਿ ਉਹ ਕਦੀ ਵੀ ਡਰਦੇ ਨਹੀਂ ਸਨ ਆਪਣੀ ਗੱਲ ਨੂੰ ਸ਼ਰੇਆਮ ਕਹਿਣ ਦੀ ਦਲੇਰੀ ਰਖਦੇ ਸਨ ਅਤੇ ਤਰਕ ਤੇ ਦਲੀਲਾਂ ਸਹਿਤ ਆਪਣੀ ਹਰ ਗੱਲ ਦੀ ਪੁਸ਼ਟੀ ਕਰਦੇ ਸਨ। ਇਹੀ ਕਾਰਨ ਸੀ ਕਿ ਸੰਗਤਾਂ ਦੂਰੋਂ ਦੂਰੋਂ ਉਨ੍ਹਾਂ ਦਾ ਭਾਸ਼ਨ ਸੁਨਣ ਲਈ ਆਉਂਦਿਆਂ ਸਨ। ਉਹ ਆਪਣੇ ਸਮੇ ਦੇ ਤੇ ਅਜੋਕੇ ਸਮੇਂ ਦੇ ਵੀ ਸਰਵੋਤਮ ਭਾਸ਼ਨਕਾਰ ਸਨ। ਅਫਸੋਸ ਕਿ ਉਹੀ ਸੰਗਤਾਂ ਜੋ ਉਨ੍ਹਾਂ ਦਾ ਭਾਸ਼ਨ ਸੁਣਕੇ ਅਸ਼-ਅਸ਼ ਕਰ ਉਠਦੀਆਂ ਸਨ ਤੇ ਕੜਾਹ ਪ੍ਰਸ਼ਾਦਿ ਵਰਤਾਉਣ ਵੇਲੇ ਉਨ੍ਹਾਂ ਨੂੰ ਜੋੜਿਆਂ ਵਿੱਚ ਬੈਠਣ ਲਈ ਕਿਹਾ ਜਾਂਦਾ ਸੀ ਤੇ ਥੜੇ ਉਤੋਂ ਦੇਗ ਉਨ੍ਹਾਂ ਦੇ ਹੱਥਾਂ ਵਿੱਚ ਸੁਟੀ ਜਾਂਦੀ ਸੀ ਜੋ ਕਈ ਵਾਰੀ ਜੋੜਿਆਂ ਵਿੱਚ ਡਿੱਗ ਜਾਂਦੀ ਸੀ। ਫਿਰ ਵੀ ਸਹਿਣਸ਼ੀਲਤਾ ਦੇ ਪੁੰਜ ਭਾਈ ਦਿੱਤ ਸਿੰਘ ਗਿਆਨੀ ਅਗਲੀ ਵਾਰ ਲੈਕਚਰ ਕਰਨ ਆਉਂਦੇ ਸਨ ਇਹ ਘਟਨਾ ਫਿਰੋਜ਼ਪੁਰ ਦੇ ਅਕਾਲਗੜ੍ਹ ਗੁਰਦੁਆਰੇ ਦੀ ਹੈ।

ਇਸ ਤਰ੍ਹਾਂ ਅਸੀਂ ਦੇਖਦੇ ਹਾਂ ਕਿ ਭਾਈ ਦਿੱਤ ਸਿੰਘ ਗਿਆਨੀ ਜੀ ਨੇ ਆਪਣੀ ਸਾਰੀ ਉਮਰ ਸਮਾਜ ਸੁਧਾਰ ਤੇ ਸਿੱਖੀ ਦੇ ਲੇਖੇ ਲਾਈ। ਸਮਾਜਿਕ ਕੁਰੀਤੀਆਂ ਜਿਵੇਂ ਕਿ ਫਾਲਤੂ ਦੇ ਅਡੰਬਰ, ਕਰਮ ਕਾਂਡ, ਵਹਿਮਾਂ ਭਰਮਾਂ ਦਾ ਆਪਣੀ ਕਲਮ ਰਾਹੀ ਇੱਕ ਨਿਧੜਕ ਪੱਤਰਕਾਰ ਵਜੋਂ ਡੱਕ ਕੇ ਵਿਰੋਧ ਕੀਤਾ ਅਤੇ ਸਮਾਜ ਨੂੰ ਇਨ੍ਹਾਂ ਤੋਂ ਮੁਕਤੀ ਪ੍ਰਾਪਤ ਕਰਨ ਲਈ ਜ਼ੋਰਦਾਰ ਪ੍ਰਚਾਰ ਕੀਤਾ। ਇਸ ਤਰ੍ਹਾਂ ਸਮਾਜਿਕ ਕੁਰੀਤੀਆਂ ਨੂੰ ਦੂਰ ਕਰਨ ਦਾ ਜੋ ਉਨ੍ਹਾਂ ਸੁਪਨਾ ਸਿਰਜਿਆ ਸੀ, ਉਸ ਵਿੱਚ ਉਨ੍ਹਾਂ ਨੂੰ ਸਫਲਤਾ ਮਿਲ ਰਹੀ ਸੀ ਪਰ 6 ਸਤੰਬਰ 1901 ਈ: ਨੂੰ ਉਨ੍ਹਾਂ ਦੀ ਮੌਤ ਉਪਰੰਤ ਕਿਸੇ ਨੇ ਉਨ੍ਹਾਂ ਦੇ ਮਿਸ਼ਨ ਨੂੰ ਅਗੇ ਨਹੀਂ ਤੋਰਿਆ ਤੇ ਅੱਜ ਹਾਲਾਤ ਬਿਲਕੁਲ ਉਨ੍ਹਾਂ ਦੇ ਸਮੇਂ ਵਰਗੇ ਬਣੇ ਹੋਏ ਹਨ। ਭਾਈ ਦਿੱਤ ਸਿੰਘ ਪੱਤ੍ਰਿਕਾ (ਮਾਸਿਕ ਪੰਜਾਬੀ) ਉਨ੍ਹਾਂ ਦੇ ਮਿਸ਼ਨ ਨੂੰ ਮੁੜ ਸੁਰਜੀਤ ਕਰਨ ਦੇ ਨਤੀਜੇ ਵਜੋਂ ਸ਼ੁਰੂ ਕੀਤੀ ਹੋਈ ਹੈ ਤੇ ਕੋਸ਼ਿਸ਼ ਕੀਤੀ ਹੈ ਗਿਆਨੀ ਜੀ ਦੇ ਸਿਰਜੇ ਹੋਏ ਸੁਪਨੇ ਸਾਕਾਰ ਕਰਨ ਲਈ ਪੂਰੀ ਪੂਰੀ ਵਾਹ ਲਾਈ ਜਾਵੇ। ਇਸ ਮਿਸ਼ਨ ਦੀ ਸਫਲਤਾ ਲਈ ਵਿਸ਼ਵ ਭਰ ਦੀ ਸਮੂਹ ਸੰਗਤਾਂ ਦੇ ਸਹਿਯੋਗ ਦੀ ਲੋੜ ਹੈ।

**94652-16530**

ਲੜੀਵਾਰ

# ਡਰਪੋਕ ਸਿੰਘ ਤੇ ਦਲੇਰ ਸਿੰਘ

ਗੁਰਪੁਰ ਨਿਵਾਸੀ ਭਾਈ ਦਿੱਤ ਸਿੰਘ ਜੀ ਗਿਆਨੀ

*ਤੀਜੀ ਕਿਸ਼ਤ*

*ਗਿਆਨੀ ਦਿੱਤ ਸਿੰਘ ਜੀ ਦੀਆਂ ਰਚਨਾਵਾਂ ਵਿਚੋਂ ਇਸ ਰਚਨਾ ਦੀ ਇਹ ਤੀਜੀ ਕਿਸ਼ਤ ਹੈ ਤੇ ਆਖਰੀ ਕਿਸ਼ਤ ਅਕਤੂਬਰ ਅੰਕ ਵਿੱਚ ਦਿੱਤੀ ਜਾਵੇਗੀ। ਨਵੰਬਰ ਅੰਕ ਤੋਂ ਸਿੱਖ ਬੱਚੇ ਦੀ ਸ਼ਹੀਦੀ ਲੜੀਵਾਰ ਸ਼ੁਰੂ ਹੋਵੇਗਾ। ਮੁੱਖ ਸੰਪਾਦਕ*

**ਡਰਪੋਕ ਸਿੰਘ**-ਗੁਰੂ ਅਰਜਨ ਦੇਵ ਜੀ ਦੀ ਇਸ ਸਾਖੀ ਤੇ ਇਹ ਤਾਂ ਨਹੀਂ ਨਿਕਲਦਾ ਕਿ ਉਹ ਮੀਆਂ ਮੀਰ ਨਾਲ ਜ਼ਰੂਰ ਹੀ ਖਾ ਲੈਂਦੇ ਅਤੇ ਅਪਨੇ ਆਪ ਨੂੰ ਭਰਿਸ਼ਟ ਕਰ ਲੈਂਦੇ, ਜੋ ਤੁਸੀਂ ਨਤੀਜਾ ਨਿਕਾਲਦੇ ਹੋ।

**ਦਲੇਰ ਸਿੰਘ**-ਭਲਾ, ਜੇ ਮੀਆਂ ਮੀਰ ਸਿਧਾ ਆਇ ਜਾਂਦਾ ਤਾਂ ਗੁਰੂ ਅਪਨੀ ਪ੍ਰਤਿਗਿਆ ਭੰਗ ਕਰਦੇ ਅਤੇ ਉਸ ਦੇ ਸਾਮਨੇ ਝੂਠੇ ਠਹਰਦੇ।

**ਡਰਪੋਕ ਸਿੰਘ**- ਤਾਂ ਤਾਂ ਬਚਨ ਨੂੰ ਜ਼ਰੂਰ ਪਾਲਦੇ ਕਿਉਂਕਿ ਉਹ ਸੱਤਵਾਦੀ ਸੇ, ਕੋਈ ਅੰਦਰ ਬਾਹਰ ਤੇ ਦੋ ਤਰ੍ਹਾਂ ਤਾਂ ਨਹੀਂ ਸੇ।

**ਦਲੇਰ ਸਿੰਘ**-ਫੇਰ ਤੂੰ ਇਹ ਸੰਕਾ ਕੀਤੀ ਕਿ ਉਹ ਨਾ ਖਾਂਦੇ ਤੇ ਆਪ ਨੂੰ ਭਰਿਸ਼ਟ ਨਾ ਕਰਦੇ ਅਤੇ ਉਹ ਖਾਣ ਤੇ ਭਰਿਸ਼ਟ ਹੋ ਜਾਂਦੇ।

**ਡਰਪੋਕ ਸਿੰਘ**-ਖੈਰ ਇਹ ਤਾਂ ਭਲਾ ਇਕ ਹਾਸੇ ਭਾਣੇ ਗੁਰੂ ਜੀ ਨੇ ਕਰ ਦਿੱਤੀ ਸੀ, ਪਰ ਕਿਆ ਕਿਸੇ ਗੁਰੂ ਮਹਾਰਾਜ ਨੇ ਕਿਸੇ ਮੁਸਲਮਾਨ ਯਾ ਮੁਸਲਮਾਨੀ ਨੂੰ ਅਪਨੇ ਮਤ ਵਿੱਚ ਲਿਆ ਕੇ ਅਪਨਾ ਕੀਤਾ ਹੈ? ਜੋ ਤੁਸੀਂ ਕਰਦੇ ਹੋ।

**ਦਲੇਰ ਸਿੰਘ**-ਭਾਈ ਜੀ!ਤੁਸਾਂ ਦੇਖਨ ਨੂੰ ਤਾਂ ਇਕ ਪੂਰੇ ਪੂਰੇ ਸਿੰਘ ਨਜ਼ਰ ਆਉਂਦੇ ਹੋ ਪਰ ਮਾਲੂਮ ਹੁੰਦਾ ਹੈ ਜੋ ਤੁਸੀਂ ਗੁਰੂਆਂ ਦੇ ਧਾਰਮਕ ਅਤੇ ਸੂਰਬੀਰਤਾ ਅਰ ਪ੍ਰਤਿਗਯਾ ਪਾਲਨ ਵਾਲੇ ਜੀਵਨ ਚਰਿਤ ਨਹੀਂ ਪੜ੍ਹੇ ਹਨ ਜਿਸ ਤੇ ਤੁਸੀਂ ਇਹ ਗਲਾਂ ਕਰਦੇ ਹੋ। ਅਛਾ ਲਓ, ਇਹ ਸ਼ੰਕਾ ਭੀ ਕੱਢ ਲੇਵੋ। ਅਛਾ ਦੱਸ ਖਾਂ! ਮੁਜੰਗਾਂ ਵਿੱਚ ਗੁਰਦੁਆਰਾ ਵਡੇ ਉਚੇ ਨਿਸ਼ਾਨ ਸਾਹਿਬ ਨਾਲ ਸੋਭਾ ਪਾ ਰਿਹਾ ਹੈ, ਫੇਰ ਗੁਰੂ ਮਾਂਗਟ ਵਾਲਾ ਗੁਰਦੁਆਰਾ ਸਟੇਸ਼ਨ ਮੀਆਂ ਮੀਰ ਪਾਸ ਹੈ, ਜਿਥੇ ਏ ਕਮ ਨੂੰ ਸੰਗਤ ਵਡਾ ਭਾਰੀ ਜੋੜ-ਮੇਲਾ ਕਰਦੀ ਹੈ, ਹੋਰ ਗੁਰੂ ਸਰ ਜੋ ਖਾਸੇ ਸਟੇਸ਼ਨ ਦੇ ਪਾਸ ਹੈ ਅਤੇ ਕੌਲਸਰ ਜੋ ਇਕ ਬਾਬਾ ਅਟੱਲ ਸਾਹਿਬ ਜੀ ਦੇ ਪਾਸ ਸਰੋਵਰ ਤੀਰਥ ਕਰਦੇ ਸਦੀਦਾ ਹੈ ਅਰ ਉਸ ਦੇ ਪਾਸ ਜੋ ਮਹਾਨ ਜਿਥੇ ਮਹੀਨੇ ਜੋੜ-ਮੇਲ ਹੁੰਦਾ ਹੈ ਅਰ ਉਨ੍ਹਾਂ ਮੰਦਰਾਂ ਦੇ ਪੁਜਾਰੀ ਸਿੰਘ ਭੀ ਪ੍ਰੇਮ ਨਾਲ ਉਸ ਮੰਦਰ ਦੀ ਸੇਵਾ ਕਰ ਰਹੇ ਹਨ ਸੋ ਕਿਸ ਦੀ ਯਾਦਗਾਰ ਵਿੱਚ ਹਨ ਇਹ ਗਲ ਧਰਮ ਨਾਲ ਸਚ ਸਚ ਦਸੀਂ।

**ਡਰਪੋਕ ਸਿੰਘ**-ਇਹ ਤਾਂ ਮਾਤਾ ਕੌਲਾਂ ਦੀ ਯਾਦਗਾਰ ਵਿੱਚ ਹਨ।

**ਦਲੇਰ ਸਿੰਘ**-ਲਾਹੌਰ ਦੇ ਮੁਸਲਮਾਨ ਬਾਦਸ਼ਾਹ ਦੇ ਕਾਜੀ ਦੀ ਬੇਟੀ ਸੀ।

**ਦਲੇਰ ਸਿੰਘ**-ਫੇਰ ਗੁਰੂ ਨੇ ਉਸ ਦੂਸਰੀ ਕੌਮ ਦੀ ਲੜਕੀ ਦੀ ਯਾਦਗਾਰ ਲਈ ਇਤਨਾ ਪੁਰਖਾਰਥ ਕਯੋਂ ਕੀਤਾ ਸੀ ਅਤੇ ਉਸ ਨੂੰ ਮਾਤਾ ਪਦ ਦਾ ਅਧਿਕਾਰੀ ਕਯੋ ਕੀਤਾ?

**ਡਰਪੋਕ ਸਿੰਘ**-ਆਖਦੇ ਹਨ ਕਿ ਉਸ ਨੇ ਅਪਨਾ ਦੀਨ ਜਾਤ ਕੁਲ ਛਡਕੇ ਗੁਰੂ ਜੀ ਦੇ ਮਤ ਵਿੱਚ ਆ ਕੇ ਗੁਰੂ ਜੀ ਦੇ ਚਰਨ ਕਮਲਾਂ ਦਾ ਆਸਰਾ ਲਿਆ ਸੀ।

**ਦਲੇਰ ਸਿੰਘ**-ਬਸ! ਜੋ ਮੈਂ ਤੈਥੋਂ ਅਖਾਉਨਾ ਚਾਹੁੰਦਾ ਸੀ ਸੋ ਤੈਂ ਆਪੇ ਆਖ ਦਿਤਾ ਹੈ। ਸੋ ਤੂੰ ਇਸੀ ਗੁਰੂ ਜੀ ਦੇ ਕ੍ਰਿਪਾਲੂ ਅਤੇ ਦਿਆਲੂਪੁਣੇ ਵਾਲੇ ਚਰਿਤ ਪਰ ਅਮਲ ਕਰ।

**ਡਰਪੋਕ ਸਿੰਘ**-ਭਾਈ ਉਹ ਤਾਂ ਸਮਰਥ ਸੇ ਜੋ ਚਾਹੁੰਦੇ ਸੋ ਕਰਦੇ।

**ਦਲੇਰ ਸਿੰਘ**-ਭਾਈ ਤੂੰ ਇਹ ਤਾਂ ਦਸ! ਜੋ ਗੁਰੂ ਜੀ ਦਾ ਅਵਤਾਰ ਕਿਸੇ ਖਾਸ ਆਦਮੀ ਯਾ ਕੌਮ ਦੇ ਸੁਧਾਰ ਲਈ ਸ਼ੀ।

**ਡਰਪੋਕ ਸਿੰਘ**-ਗੁਰੂ ਜੀ ਦਾ ਅਵਤਾਰ ਤਾਂ ਸਾਰੀ ਸ੍ਰਿਸ਼ਟੀ ਦੇ ਮਨੁਖਾਂ ਵਾਸਤੇ ਸੀ।

**ਦਲੇਰ ਸਿੰਘ**-ਫੇਰ ਜੇ ਕੋਈ ਮੁਸਲਮਾਨ ਯਾ ਈਸਾਈ ਆਦਿਕ ਭਾਈ ਅਪਨੀ ਮੁਕਤੀ ਕਰਨ ਵਾਸਤੇ ਗੁਰੂ ਜੀ ਦੇ ਮਤ ਵਿਚ ਆਇ ਜਾਵੇ ਤਾਂ ਦਸ! ਜੋ ਤੇਰਾ ਉਹ ਕਯਾ ਵਗਾੜਦਾ ਹੈ?

**ਡਰਪੋਕ ਸਿੰਘ**-ਉਏ ਭੋਲਿਆ! ਭਲਾ ਤੂੰ ਇਤਨਾ ਤਾਂ ਸਮਝ ਕਿ ਜੇ ਇਕ ਭਰੇ ਹੋਏ ਗੰਗਾ ਜਲ ਦੇ ਘੜੇ ਵਿੱਚ ਅਧੀ ਬੂੰਦ ਸ਼ਰਾਬ ਦੀ ਗੇਰ ਦਈਏ ਤਾਂ ਕਿਆ ਉਹ ਸਾਰੇ ਘੜੇ ਨੂੰ ਸੁਧ ਰਹਨੇ ਦੇਵੇਗੀ। ਇਸੀ ਪ੍ਰਕਾਰ ਜਦ ਇਕ ਮੁਸਲਮਾਨ ਯਾ ਈਸਾਈ ਸਾਡੇ ਵਿੱਚ ਆਇ ਵੜਿਆ ਤਾਂ ਕਦੇ ਉਹ ਸਾਨੂੰ ਪਵਿੱਤਰ ਰਹਿਣ ਦੇਵੇਗਾ?

**ਦਲੇਰ ਸਿੰਘ**-ਭਲਾ! ਭਾਈ ਸਿਆਣੇ ਪੁਰਖਾ! ਜੇ ਸੌ ਘੜਾ ਸ਼ਰਾਬ ਦਾ ਗੰਗਾ ਦੇ ਪਰਵਾਹ ਵਿੱਚ ਪਾਇ ਦਈਏ ਤਾਂ ਕਿਆ ਉਹ ਗੰਗਾ ਨੂੰ ਅਪਵਿੱਤਰ ਕਰ ਦਏਗਾ।

**ਡਰਪੋਕ ਸਿੰਘ**-ਉਹ ਗੰਗਾ ਨੂੰ ਕਯਾ ਅਪਵਿਤਰ ਕਰ ਸਕਦਾ ਹੈ? ਉਹ ਤਾਂ ਇਕ ਪ੍ਰਵਾਹ ਹੈ ਸਗੋਂ ਉਹੋ ਨਾਲ ਮਿਲਕੇ ਗੰਗਾ ਹੋਇ ਜਾਵੇਗਾ।

**ਦਲੇਰ ਸਿੰਘ**-ਫੇਰ ਭਾਈ ਤੂੰ ਭੀ ਇਸ ਖਾਲਸਾ ਪੰਥ ਨੂੰ ਇਕ ਪਵਿਤ੍ਰ ਗੰਗਾ ਦਾ ਪਰਵਾਹ ਸਮਝ ਅਤੇ ਜੋ ਇਸ ਵਿਚ ਪਏ ਉਸ ਨੂੰ ਅਪਨਾ ਰੂਪ ਬਨਾਇ ਲੇ।

**ਡਰਪੋਕ ਸਿੰਘ**-ਭਲਾ ਯਾਰ! ਤੂੰ ਇਹ ਤਾਂ ਦਸ, ਜੋ ਉਹ ਵਿੱਚ ਮਿਲ ਕੇ ਕੀ ਸਵਾਰ ਸਕਦੇ ਹਨ ਅਤੇ ਮੁਸਲਮਾਨ ਹੋਕੇ ਕੀ ਵਗਾੜ ਦੇਨਗੇ?

**ਦਲੇਰ ਸਿੰਘ**-ਲੈ ਭਾਈ! ਇਹ ਭੀ ਸੁਣ ਲੈ, ਪਰ ਇਸ ਨੂੰ ਜ਼ਰਾ ਸੁਣ ਕੇ ਵਿਚਾਰ ਕਰੀਂ, ਐਵੇਂ ਘੱਟੇ ਕੌਡੀਆਂ ਨਾ ਰਲਾਈਂ। ਦੇਖ ਤੈਂ ਕਦੇ ਸੁਣਿਆ ਹੋਵੇਗਾ, ਜੋ ਕਲਾਤ ਅਤੇ ਕਾਬੁਲ ਵਿੱਚ ਹਿੰਦੂਆਂ ਦੀ ਇਹ ਦੁਰਦਿਸ਼ਾ ਹੈ ਜੋ ਮੁਸਲਮਾਨ ਉਨ੍ਹਾਂ ਨੂੰ ਘੋੜੇ ਦੀ ਅਸਵਾਰੀ ਨਹੀਂ ਕਰਨ ਦਿੰਦੇ ਅਰ ਇਹ ਆਖਦੇ ਹਨ ਕਿ ਹਿੰਦੂ ਕਾਫਰ ਨੂੰ ਘੋੜੇ ਪਰ ਅਸਵਾਰੀ ਕਰਨੀ ਸਾਡੀ ਬੇਇੱਜ਼ਤੀ ਹੈ। ਇਸ ਵਾਸਤੇ ਉਸ ਜਗਾ ਦੇ ਹਿੰਦੂ ਭਾਵੇਂ ਗਰੀਬ ਹੋਨ, ਭਾਵੇ ਅਮੀਰ, ਸੋ ਸਾਰੇ ਗਧਿਆਂ ਪਰ ਚੜਦੇ ਹਨ ਪਰੰਤੂ ਇਤਨੀ ਦੂਰ ਕਯੋਂ ਜਾਂਦਾ ਹੈ? ਇਸ ਤੇ ਨੇੜੇ ਜੇਹੀ ਰਯਾਸਤ ਬਹਾਵਲ ਪੁਰ ਦਾ ਹਾਲ ਤੇ ਨਹੀਂ ਸੁਣਿਆ ਜੋ ਕੀ ਹੋਇਆ ਹੈ?

**ਡਰਪੋਕ ਸਿੰਘ**- ਉਥੇ ਇਹ ਹੋਇਆ ਹੈ ਜੋ ਹਿੰਦੂਆਂ ਦੀਆਂ ਹੋਲੀਆਂ ਅਰ ਸਿੱਖਾਂ ਦਾ ਹੋਲਾ ਬੰਦ ਕੀਤੇ ਗਏ ਅਰ ਡੌਂਡੀ ਪਿਟਾਈ ਗਈ ਸੀ ਕਿ ਰੋਜ਼ਿਆਂ ਦੇ ਦਿਨਾਂ ਵਿੱਚ ਹੋਲੀਆਂ ਯਾ ਹੋਲਾ ਇਸ ਇਸਲਾਮੀ ਰਯਾਸਤ ਵਿੱਚ ਕੋਈ ਨਾ ਖੇਲੇ।

**ਡਰਪੋਕ ਸਿੰਘ**-ਫਿਰ ਇਸ ਦਾ ਤੁਸੀਂ ਇਲਾਜ ਕਯਾ ਕਰ ਸਕਦੇ ਹੋ ਕਿਉਂਕਿ ਓਥੇ ਉਨ੍ਹਾਂ ਦਾ ਜ਼ੋਰ ਜੋ ਹੈ।

**ਦਲੇਰ ਸਿੰਘ**-ਇਸ ਦਾ ਇਲਾਜ ਏਹੋ ਹੈ, ਜੋ ਉਸ ਰਯਾਸਤ ਦਾ ਮਾਲਕ ਤਾਂ ਕਿਸੇ ਸਮਯ ਵਿੱਚ ਹਿੰਦੂ ਹੀ ਸੀ ਸੋ ਉਸ, ਅਗੇ ਵਡੇ ਪ੍ਰੇਮ ਨਾਲ ਅਪਨੇ ਅਛੇ ਅਛੇ ਉਪਦੇਸ਼ਾਂ ਦਾ ਪ੍ਰਚਾਰ ਕੀਤਾ ਜਾਏ ਅਤੇ ਅਪਨਾ ਧਾਰਮਕ ਭਾਈ ਬਣਾ ਕੇ ਫੇਰ ਓਸੇ ਟਕਾਨੇ ਲਿਆਂਦਾ ਜਾਵੇ, ਜਿਸ ਤੇ ਅਜੇਹੇ ਤਿਉਹਾਰਾਂ ਵਿੱਚ ਸੱਭ ਤੇ ਵਧਕੇ ਉਹ ਆਪ ਉਦਮ ਕਰੇ।

**ਡਰਪੋਕ ਸਿੰਘ**-ਭਾਈ ਗੱਲ ਤਾਂ ਅਛੀ ਹੈ ਪਰ ਮੈਂ ਤਾਂ ਇਹ ਆਖਦਾ ਹਾਂ ਜੋ ਪਤਤ ਹੋ ਗਏ ਹਨ, ਉਨ੍ਹਾਂ ਨੂੰ ਨਾਲ ਮਿਲਾ ਲਵੇ ਅਰ ਜਨਮ ਦਿਆਂ ਨੂੰ ਮਿਲਾਉਣ ਵਿੱਚ ਮੇਰਾ ਚਿਤ ਨਹੀਂ ਚਾਹੁੰਦਾ।

**ਦਲੇਰ ਸਿੰਘ**-ਓਇ ਭਰਮ ਦਿਆ ਮਾਰਿਆ ਹੋਇਆ। ਤੇਰੀ ਜ਼ਬਾਨ ਦਾ ਭੀ ਕੁਝ ਠਕਾਣਾ ਹੈ ਯਾ ਨਹੀਂ।

**ਦਲੇਰ ਸਿੰਘ**-ਮੈਂ ਤਾਂ ਤੈਨੂੰ ਕਈ ਵੇਰ ਵਡੇ ਘੁੰਮ ਘੁੰਮ ਕੇ ਅਤੇ ਲੁਡੀ ਪਾਉਣ ਵਾਲਿਆਂ ਵਾਂਗ ਭੁੜਕਦਾ ਦੇਖਿਆ ਹੈ, ਅਰ ਉਚੇ ਉਚੇ ਲੋਕਾਂ ਦੇ ਸਾਹਮਣੇ ਇਹ ਆਖਦੇ ਸੁਣਿਆ ਹੈ ਕਿ (ਜਦ ਆਦਮੀ ਜੰਮਦਾ ਹੈ, ਤਦ ਉਸ ਦੇ ਕੋਈ ਕਿਸੇ ਮਜ਼ਹਬ ਦੀ ਨਿਸ਼ਾਨੀ ਨਹੀਂ ਹੁੰਦੀ, ਪ੍ਰੰਤੂ ਉਸ ਸਮੇਂ ਉਹ ਬਾਲਕ ਸਿੰਘ ਹੁੰਦਾ ਹੈ ਕਿਉਂਕਿ ਉਸ ਦੇ ਸਿਰ ਪਰ ਕੇਸ ਹੁੰਦੇ ਹਨ ਅਰ ਮੈਂ ਤੈਨੂੰ ਅਜੇਹੇ ਬਚਨ ਕਰਦਿਆਂ ਭੀ ਸੁਣਿਆ ਹੈ ਕਿ ਇਕ ਵਾਰ ਮੇਰੇ ਮਾਸਟਰ ਨੇ ਮੈਨੂੰ ਖੁਦਾ ਦੀ ਤਸਵੀਰ ਦਿਖਾਈ ਸੀ ਤਦ ਮੈਂ ਉਸ ਦੇ ਸਿਰ ਪਰ ਭੀ ਕੇਸ ਦੇਖੇ ਸਨ, ਜਿਸ ਤੇ ਇਹ ਸਾਬਤ ਹੁੰਦਾ ਹੈ ਕਿ ਖੁਦਾ ਭੀ ਸਿਖ ਹੈ। ਅਰ ਨਾਲ ਹੀ ਤੂੰ ਇਹ ਗੱਲ ਭੀ ਸੰਘ ਫਾੜ ਫਾੜ ਕੇ ਆਖਦਾ ਹੁੰਦਾ ਹੈ ਕਿ ਈਸਾ, ਮੁਸਾ ਅਤ ਮੁਹੰਮਦ ਸਾਹਿਬ ਦੇ ਭੀ ਕੇਸ ਸਨ ਇਸ ਵਾਸਤੇ ਉਹ ਭੀ ਸਿੱਖ ਸਨ) ਸ਼ੋਕ ਹੈ ਤੇਰੀ ਅਜੇਹੀ ਬੁਧਿ ਪਰ, ਜੋ ਤੂੰ ਅਰ ਜਨਮ ਦਾ ਮੁਸਲਮਾਨ ਸਦਦਾ ਹੈ। ਤੈਨੂੰ ਇਹ ਆਖਣਾ ਚਾਹੀਦਾ ਹੈ ਕਿ ਜਿਸ ਤੇ ਸਾਰੇ ਬਾਇਬਲ ਦੇ ਨਬੀ, ਕੁਰਾਨ ਮਜੀਦ ਦੇ ਕਰਤਾ, ਪੈਗੰਬਰ ਅਤੇ ਹਿੰਦੂ ਧਰਮ ਸ਼ਾਸਤ੍ਰਾਂ ਦੇ ਕਰਤਾ ਕੇਸਾਧਾਰੀ ਹੋਣ ਕਰਕੇ ਸਿੱਖ ਸੇ ਇਸ ਵਾਸਤੇ ਜੋ ਉਨ੍ਹਾਂ ਦੀ ਉਮੱਤਾਂ ਹਨ ਸੋ ਭੀ ਸਿੱਖ ਹਨ ਪਰੰਤੂ ਜੇ ਕਸਰ ਹੈ ਤਾਂ ਕੇਵਲ ਕੇਸਾਂ ਅਤੇ ਅੰਮ੍ਰਿਤ ਨਾ ਛਕਣ ਦੀ ਹੈ, ਸੋ ਸਭ ਆਪਣੀ ਕਮੀ ਨੂੰ ਪੂਰਾ ਕਰਨ ਲਈ ਸਿੱਖ ਧਰਮ ਵਿੱਚ ਆ ਕੇ ਸਾਡੇ ਸਚੇ ਧਾਰਮਕ ਭਾਈ ਬਣ ਜਾਨ।

**ਡਰਪੋਕ ਸਿੰਘ**-ਇਹ ਤਾਂ ਤੇਰਾ ਨਿਰਾ ਖਿਆਲ ਹੀ ਖਿਆਲ ਹੈ, ਭਲਾ ਕਦੇ ਇਤਨੇ ਮੁਸਲਮਾਨ ਸਿੱਖ ਹੋ ਸਕਦੇ ਹਨ ਅਤੇ ਤੇਰੀ ਆਖੀ ਮੰਨ ਸਕਦੇ ਹਨ।

**ਦਲੇਰ ਸਿੰਘ**-ਭਾਈ ਪਹਿਲੇ ਨਿਰਾ ਖਿਆਲ ਹੀ ਹੁੰਦਾ ਹੈ,

ਜਿਸ ਤੇ ਮਗਰੋਂ ਉਹ ਵਰਤਾਉ ਵਿੱਚ ਆਉਂਦਾ ਹੈ ਤਾਂ ਕੁਝ ਦਾ ਕੁਝ ਕਰ ਦਿਖਾਉਂਦਾ ਹੈ। ਦੇਖ! ਦਸਮੇਂ ਗੁਰੂ ਜੀ ਦਾ ਭੀ ਪਹਿਲੇ ਖਾਲਸਾ ਪੰਥ ਦੇ ਸਾਜਨ ਦਾ ਖਿਆਲ ਹੀ ਸਾ ਜਿਸ ਪਰ ਤੇਰੇ ਜੇਹੇ ਗਪੌੜੂ ਅਤੇ ਚੌੜੂ ਲੋਕ ਹਾਸੀ ਕਰਦੇ ਸਨ ਪ੍ਰੰਤੂ ਦੇਖ ਜੋ ਉਸ ਖਿਆਲ ਨੇ ਕਿਆ ਕੁਛ ਕਰਕੇ ਦਖਾਇਆ, ਜਿਸ ਤੇ ਚਿੜੀਆਂ ਕੋਲੋਂ ਬਾਜ਼ਾਂ ਨੂੰ ਤੁੜਾਇਆ।

**ਡਰਪੋਕ ਸਿੰਘ**-ਭਾਈ ਭਾਵੇਂ ਤੂੰ ਕੁਝ ਆਖ! ਮੈਂ ਤਾਂ ਇਹ ਗੱਲ ਨਹੀਂ ਮੰਨਾਂਗਾ ਕਿ ਮੁਸਲਮਾਨ ਜਾਂ ਹੋਰ ਕੌਮਾਂ ਅੰਮ੍ਰਿਤ ਛਕ ਕੇ ਸਿੰਘ ਸੱਜਣ।

**ਦਲੇਰ ਸਿੰਘ**-ਭਾਈ! ਅੰਮ੍ਰਿਤ ਕਿਸਦਾ ਹੈ ਅਤੇ ਛਕਨੇ ਵਾਲੇ ਕਿਸ ਦੇ ਸਦਾਉਣਗੇ, ਪਹਿਲਾਂ ਇਹ ਤਾਂ ਦਸ ਲੈ।

**ਡਰਪੋਕ ਸਿੰਘ**-ਅੰਮ੍ਰਿਤ ਦਸਮੇਂ ਪਾਤਸ਼ਾਹ ਦਾ ਹੈ ਅਤੇ ਛਕਨੇ ਵਾਲੇ ਦਸਮ ਗੁਰੂ ਦੇ ਪਿਆਰੇ ਪੁਤਰ ਸਦਾਉਣਗੇ।

**ਦਲੇਰ ਸਿੰਘ**-ਫੇਰ ਤੂੰ ਕੌਣ ਹੈ ਜੋ ਤੇਰੀ ਅੰਮ੍ਰਿਤ ਛਕਾਉਣ ਅਤੇ ਛਕਣ ਵਿੱਚ ਰਾਇ ਲਈ ਜਾਏ, ਇਹ ਤਾਂ ਦਸਮ ਗੁਰੂ ਜੀ ਮਹਾਰਾਜ ਦੀ ਮੀਰਾਸ ਹੈ ਜੋ ਸਾਰੀ ਸ੍ਰਿਸ਼ਟੀ ਦੇ ਪ੍ਰਾਣੀਆਂ ਲਈ ਹੈ। ਹਾਂ ਜਦ ਤੇਰੇ ਬਾਪ ਦਾਦਾ ਦੀ ਜਾਇਦਾਦ ਹੋਵੇਗੀ ਤਾਂ ਜਿਸਨੂੰ ਮਰਜ਼ੀ ਚਾਹੇ ਦਈਂ ਅਰ ਜਿਸ ਤੇ ਚਾਹੇ ਰੋਕ ਛਡੀ। ਫਿਰ ਮਨ ਭਾਉਂਦੇ ਮੰਨ ਪਕਾਈਂ।

**ਡਰਪੋਕ ਸਿੰਘ**-ਇਹ ਤਾਂ ਵਾਹਦੇ ਦੀਆਂ ਗਲਾਂ ਕਰਦੇ ਹੋ, ਜੋ ਮੈਨੂੰ ਅਜੇਹਾ ਸ਼ਰਮਿੰਦਾ ਕਰਦੇ ਹੋ।

**ਦਲੇਰ ਸਿੰਘ**-ਹੋਰ ਕਿਆ ਕਰੀਏ ਜੋ ਤੂੰ ਕਿਸੇ ਛਾਬੇ ਭੀ ਪੂਰਾ ਨਾ ਉਤਰੇ ਤਾਂ ਓੜਕ ਨੂੰ ਗਲੋਂ ਲਾਹੀਏ ਕਿ ਨਾ।

**ਡਰਪੋਕ ਸਿੰਘ**-ਮੈਂ ਤਾਂ ਹੋਰ ਕੁਝ ਨਹੀਂ ਆਖਦਾ, ਮੈਂ ਤਾਂ ਇਹ ਆਖਦਾ ਹਾਂ ਜੇ ਹੋਰ ਲੋਕ ਸਾਨੂੰ ਬੁਰਿਆਂ ਨਾ ਸਦਨ, ਜ਼ਰਾ ਜਗਤ ਵਲੋਂ ਭੀ ਦੇਖ ਲਵੋ।

**ਦਲੇਰ ਸਿੰਘ**-ਭਾਈ!ਜੇ ਅਸੀਂ ਅਪਨੇ ਭਾਈਆਂ ਤੇ ਬੁਰੇ ਕਹਾ ਕੇ ਅਪਨੇ ਭਾਈਆਂ ਦੀ ਇਤਨੀ ਸੇਵਾ ਕਰ ਜਾਏਂਗੇ ਕਿ ਹਜ਼ਾਰਾਂ ਨਵੇਂ ਸਿੰਘ ਸਜਾਇਕੇ ਉਨ੍ਹਾਂ ਦੇ ਧਰਮ ਦੇ ਸਹਾਇਕ ਬਣਾ ਦੇਵਾਂਗੇ ਤਾਂ ਸਾਨੂੰ ਉਨ੍ਹਾਂ ਦੇ ਬੁਰਾ ਆਖਣ ਤੇ ਕਿਆ ਡਰ ਹੈ? ਦੂਸਰਾ ਭਾਈ ਚੋਰੀ ਯਾਰੀ ਠਗੀ ਕਰਨੀ ਜਾਂ ਭਾਈਆਂ ਵਿੱਚ ਵਿਰੋਧ ਪਾਉਣਾ ਬੁਰਾ ਕੰਮ ਹੈ, ਪ੍ਰੰਤੂ ਧਰਮ ਉਨਤੀ ਤਾਂ ਬੁਰੀ ਨਹੀਂ ਹੈ ਅਰ ਸਾਰਾ ਜਗਤ ਕਿਸਨੇ ਖੁਸ਼ ਕੀਤਾ ਹੈ।

**ਡਰਪੋਕ ਸਿੰਘ**-ਇਹ ਤਾਂ ਤੁਸੀਂ ਨਵੀਆਂ ਗਲਾਂ ਕਰਦੇ ਹੋ, ਅਗੇ ਤਾਂ ਅਸੀਂ ਕਦੇ ਨਹੀਂ ਸੁਣੀਆਂ।

**ਦਲੇਰ ਸਿੰਘ**-ਤੁਸੀਂ ਕਿਥੇ ਪੜ੍ਹੇ ਹੋ।

**ਡਰਪੋਕ ਸਿੰਘ**-ਪਾਦਰੀਆਂ ਦੇ ਮਦਰਸੇ।

**ਦਲੇਰ ਸਿੰਘ**-ਕੋਈ ਖਾਲਸਾ ਪੰਥ ਦਾ ਇਤਿਹਾਸ ਭੀ ਪੜ੍ਹਿਆ ਹੈ ਕਿ ਨਹੀਂ?

**ਡਰਪੋਕ ਸਿੰਘ**-ਯਾਰ ਕੰਮਾਂ ਵਿੱਚ ਰੁਝੇ ਰਹਿੰਦਾ ਹੈ। ਸਾਨੂੰ ਤਾਂ ਮੌਤ ਲਈ ਭੀ ਵੇਹਲਾ ਵਕਤ ਨਹੀਂ ਮਿਲਦਾ। ਸੋ ਜਾਂ ਘਰ ਦੇ ਕੰਮ ਹੀ ਕਰੀਏ ਜਾਂ ਤਵਾਰੀਖਾਂ ਹੀ ਪੜ੍ਹੀਏ।

**ਦਲੇਰ ਸਿੰਘ**-ਭਾਈ ਮੌਤ ਤਾਂ ਆਪੇ ਵਕਤ ਕੱਢ ਲਏਗੀ, ਪ੍ਰੰਤੂ ਇਸ ਪਹਿਲੀ ਗੱਲ ਦਾ ਉਤਰ ਦੇਹ ਇਸ ਵਿੱਚ ਹੋਰ ਫੇਰ ਕਿਆ ਕਰਦਾ ਹੈ? ਸੋ ਤੂੰ ਦਸ! ਜੋ ਕੁਝ ਖਾਲਸਾ ਪੰਥ ਦਾ ਹਾਲ ਕਿਸੇ ਪੁਸਤਕ ਵਿੱਚ ਪੜ੍ਹਿਆ ਹਈ ਜਾਂ ਨਹੀਂ। ਸਿੱਧੀ ਗੱਲ ਆਖ ਦੇ।

**ਡਰਪੋਕ ਸਿੰਘ**-ਭਾਈ ਝੂਠ ਕਿਉਂ ਬੋਲਦਾ ਹੈ? ਅਸੀਂ ਕਾਹਨੂੰ ਪੜ੍ਹੇ ਹਨ। ਅਸੀਂ ਤਾਂ ਵਾਹਿਗੁਰੂ ਆਖ ਕੇ ਕ੍ਰਿਤ ਕਰਦੇ ਹਾਂ ਅਤੇ ਢਾਈ ਪਰਸ਼ਾਦੇ ਓਸ ਵੇਲੇ ਛਕ ਕੇ ਸੌਂ ਰਹਿੰਦੇ ਹਾਂ, ਹੋਰ ਪੜ੍ਹਨ ਦਾ ਵੇਲਾ ਕਦ ਮਿਲਦਾ ਹੈ।

**ਦਲੇਰ ਸਿੰਘ**-ਇਸੇ ਵਾਸਤੇ ਤੈਂ ਸਾਡੇ ਨਾਲ ਸੌਂਕਣਾ ਵਾਲਾ ਮੱਥਾ ਡਾਹਿਆ ਹੈ, ਜੋ ਗੁਰੂ ਇਤਿਹਾਸ ਕੋਈ ਨਹੀਂ ਦੇਖਿਆ, ਦੇਖ ਦਸਮ ਗੁਰੂ ਜਦ ਬਹਾਦਰ ਸ਼ਾਹ ਨੂੰ ਮਿਲੇ ਸਨ ਤਦ ਉਨ੍ਹਾਂ ਨੇ ਬੈਠ ਕੇ ਜਲ ਮੰਗਿਆ ਪ੍ਰੰਤੂ ਗੁਰੂ ਜੀ ਦੀ ਝਾਰੀ ਵਾਲਾ ਸਿੰਘ ਹਾਜ਼ਰ ਨਹੀਂ ਸੀ, ਇਹ ਬਚਨ ਸੁਣ ਕੇ ਬਹਾਦਰ ਸ਼ਾਹ ਨੇ ਆਪਣੇ ਨਫਰ ਨੂੰ ਆਗਿਆ ਦਿਤੀ ਕਿ ਗੁਰੂ ਜੀ ਨੂੰ ਜਲ ਦੇਹ, ਜਿਸ ਪਰ ਗੁਰੂ ਜੀ ਨੇ ਲੈਕੇ ਹਥ ਦੀ ਉਂਗਲੀ ਨਾਲੋਂ ਸਿਆਹੀ ਦਾ ਦਾਗ ਧੋਤਾ, ਇਸੀ ਪਰ ਬਾਤਾਂ ਕਰਦਿਆਂ ਇਕ ਅਮੀਰ ਨੇ ਗੁਰੂ ਜੀ ਅਗੇ ਸਵਾਲ ਕੀਤਾ ਕਿ ਗੁਰੂ ਜੀ ਆਪ ਦਾ ਮਜ਼ਹਬ ਅਛਾ ਹੈ ਕਿ ਸਾਡਾ? ਤਦ ਗੁਰੂ ਜੀ ਨੇ ਆਖਿਆ ਕਿ ਭਾਈ ਤੁਸਾਨੂੰ ਤੁਹਾਡਾ ਅਤੇ ਅਸਾਨੂੰ ਅਸਾਡਾ ਚੰਗਾ ਹੈ! ਜਿਸ ਪਰ ਉਸ ਨੇ ਕਿਹਾ ਕਿ ਸਾਡੇ ਮਜ਼ਬ ਵਿੱਚ ਤਾਂ ਇਹ ਸਮਰਥਾ ਹੈ ਕਿ ਜਦ ਕੋਈ ਹਿੰਦੂ ਜਾਂ ਹੋਰ ਕੌਮ ਦਾ ਆਦਮੀ ਆਉਂਦਾ ਹੈ ਤਾਂ ਉਸ ਨੂੰ ਕਲਮਾਂ ਪੜ੍ਹਾ ਕੇ ਉਸੇ ਵੇਲੇ ਮਿਲਾ ਲੈਂਦੇ ਹਾਂ, ਪ੍ਰੰਤੂ ਤੁਸਾਡੇ ਵਿੱਚ ਤਾਂ ਇਹ ਗੱਲ ਨਹੀਂ ਹੈ, ਜਿਸ ਪਰ ਗੁਰੂ ਜੀ ਨੇ ਆਖਿਆ ਕਿ ਭਾਈ ਮੀਆਂ ਅਜ ਕੱਲ ਤੁਸਾਡਾ ਜ਼ੋਰ ਹੈ ਤਾਂ ਤੁਸੀਂ ਮਿਲਾ ਲੈਂਦੇ ਹੋ ਇਸ ਤਰ੍ਹਾਂ ਜਦ ਸਾਡਾ ਜ਼ੋਰ ਹੋਵੇਗਾ ਤਾਂ ਅਸੀਂ ਭੀ ਮੁਸਲਮਾਨ ਨੂੰ ਆਪਣੇ ਵਿੱਚ ਮਿਲਾ ਕੇ ਸਿੰਘ ਸਜਾਏਂਗੇ, ਸੋ ਭਾਈ! ਤੈਂ ਗੁਰੂ ਦੇ ਇਸ ਬਚਨ ਤੇ ਕਿਆ ਸਮਝਿਆ, ਦੇਖ ਗੁਰੂ ਜੀ ਨੇ ਬਾਦਸ਼ਾਹ ਦੇ ਸਨਮੁਖ ਠੀਕ ਠੀਕ ਕਹਿ ਦਿਤਾ ਸੀ।

ਚਲਦਾ

# ਗੁਰੂ ਗੋਬਿੰਦ ਸਿੰਘ ਜੀ ਦੇ ਹਮਦਰਦ ਮੁਸਲਮਾਨ

ਗੁਰਪੁਰ ਨਿਵਾਸੀ ਗਿਆਨੀ ਭਗਵਾਨ ਸਿੰਘ ਸ਼ਾਹਆਬਾਦੀ
ਸੰਪਰਕ ਕਰ ਸਕਦੇ ਹੋ ਇਨ੍ਹਾਂ ਦੇ ਸਪੁੱਤਰ ਸ. ਕਿਰਪਾਲ ਸਿੰਘ ਚੰਡੀਗੜ੍ਹ।
ਫੋਨ ਨੰ: 0172-5072937

ਘੋਰ ਯੁੱਧ ਮਚਿਆ, ਲੋਥਾਂ ਤੇ ਲੋਥ ਚੜ੍ਹ ਗਈ। ਸੂਰਮੇ ਅੱਕਦੇ ਥੱਕਦੇ ਨਹੀਂ। ਤਲਵਾਰਾਂ ਵਾਹੁੰਦੇ, ਨੇਜੇ ਚਲਾਉਂਦੇ, ਭੂਏ ਹੋ ਹੋ ਵਾਰ ਤੇ ਵਾਰ ਕਰਦੇ, ਵੰਗਾਰ ਵੰਗਾਰ ਵੈਰ ਉੱਤੇ ਚੜ੍ਹਦੇ ਜਾਂਦੇ ਹਨ। ਐਸ ਵੇਲੇ ਦੋਵੇਂ ਪਲੜੇ ਭਾਰ ਹਨ। ਕੋਈ ਕਾਂਬ ਨਹੀਂ ਖਾਂਦਾ। ਸ਼ਾਹ ਸਵਾਰ ਸੈਦ ਖਾਂ ਇਕ ਪਾਸੇ ਜੰਗ ਦੇ ਦ੍ਰਿਸ਼ ਨੂੰ ਵੇਖ ਰਿਹਾ ਹੈ। ਓਹਦੀ ਨਿਗਾਹ ਦੂਰੋਂ ਕਲਗੀ ਦੀ ਚਮਕ 'ਤੇ ਪਈ। ਫਿਰ ਓਹਲੇ ਹੋ ਗਈ। ਸਿੰਘਾਂ ਦੀ ਲੜਾਈ ਦੇ ਕਰਤਬ ਉਹਨੂੰ ਮੋਂਹਦੇ ਸਨ। ਇਹ ਨਿਗਾਹ ਸੈਦਬੇਗੀ* ਤੇ (ਮੈਮੂੰ ਖਾਂ ਨੂੰ ਘਿਰਿਆ ਨੂੰ

ਵੇਖ) ਉਨ੍ਹਾਂ ਦੀ ਮਦਦ ਤੇ ਜਾਂਦਿਆਂ ਨੂੰ ਵੇਖਦੀ ਹੈ। ਇਹ ਵੇਖ ਕੇ ਹੈਰਾਨ ਰਹਿ ਗਿਆ ਕਿ ਮੈਮੂੰ ਖਾਂ ਮੁਗਲਾਂ ਦੀ ਫੌਜ ਦੇ ਆਹੂ ਲਾਹ ਰਿਹਾ ਹੈ। ਮੁਗਲ ਫੌਜ ਨੇ ਉਸ ਨੂੰ ਘੇਰ ਲਿਆ ਸੀ। ਹੁਣ ਸੈਦ ਬੇਗ ਆਪਣਾ ਘੋੜਾ ਛੇੜ, ਭਜਾ ਕੇ ਉਸ ਥਾਂ ਤੇ ਪੁਜਾ ਮੈਮੂੰ ਖਾਂ ਨੂੰ ਘੇਰੇ ਵਿਚੋਂ ਕੱਢਿਆ। ਏਨੇ ਨੂੰ ਹਰੀ ਚੰਦ ਪਹਾੜੀਆ ਏਧਰ ਆ ਨਿਕਲਿਆ ਤੇ ਸੈਦ ਬੇਗ ਉਤੇ ਤਲਵਾਰ ਦਾ ਵਾਰ ਕੀਤਾ। ਸੈਦ ਬੇਗ ਨੇ ਉਸ ਦੇ ਵਾਰ ਨੂੰ ਬਚਾਕੇ ਕਿ ਅਜੇਹਾ ਤਲਵਾਰ ਦਾ ਵਾਰ ਕੀਤਾ ਜਿਸ ਨਾਲ ਹਰੀ ੰਦ ਦਾ ਸਿਰ ਧੜ ਨਾਲੋਂ ਜੁਦਾ ਹੋ ਗਿਆ। ਸੈਦ ਬੇਗ ਨੇ ਆਪਣਾ ਹਲਾ ਜਾਰੀ ਰਖਿਆ, ਇਸ ਹੱਲੇ ਦੀ ਮਾਰ ਹੇਠਾਂ ਦੀਨਾਂ ਬੇਗ ਜਲੰਧਰੀ ਆ ਗਿਆ। ਆਖਰ ਆਹਮੋ ਸਾਹਮਣੇ ਹੋ ਦੋ ਦੋ ਹੱਥ ਕੀਤੇ। ਜਿਸ ਦਾ ਸਿੱਟਾ ਸੈਦ ਬੇਗ ਦੀ ਸ਼ਹਾਦਤ ਹੀ ਨਿਕਲਿਆ। ਏਸੇ ਤਰ੍ਹਾਂ ਮੈਮੂੰ ਖਾਂ ਵੀ ਕਈ ਸੈਂਕੜੇ ਜਵਾਨਾਂ ਨੂੰ ਸਦਾ ਦੀ ਨੀਂਦੇ ਸੁਆ ਕੇ ਆਪ ਪਰਮ ਸ਼ਹੀਦੀ ਨੂੰ ਪ੍ਰਾਪਤ ਕਰ ਗਿਆ। ਇਸ ਤਰ੍ਹਾਂ ਕਈ ਮਹੀਨੇ ਜੰਗ ਜਾਰੀ ਰਿਹਾ।

ਸੈਦ ਖਾਂ ਨੇ ਇਨ੍ਹਾਂ ਦੋਹਾਂ (ਸੈਦ ਬੇਗ ਤੇ ਮੈਮੂੰ ਖਾਂ) ਜਰਨੈਲਾਂ ਦੇ ਕਰਤਵਾਂ ਨੂੰ ਵੇਖਿਆ ਸੀ। ਇਕੇਰਾਂ ਤ੍ਰਿਬਰਿਆ, ਸੋਚ ਦੁੜਾਈ, ਜਿਸ ਦਾ ਚਿੱਤਰ ਹਿਰਦੇ ਵਿਚ ਖਿਚਿਆ ਗਿਆ। ਉਪਰੋਂ ਪੀਰ ਬੁਧੂ ਸ਼ਾਹ ਤੇ ਭੈਣ ਨਸੀਰਾਂ ਦੀਆਂ ਨਸੀਹਤਾਂ ਤੇ ਹਦਾਇਤਾਂ ਕਾਟ ਕਰ ਰਹੀਆਂ ਸਨ। ਇਕ ਦਿਨ ਮੰਨ ਵਿੱਚ ਵਿਚਾਰ ਆਈ। ਕਿ ਜਿਸ ਦੇ ਲਈ ਏਨਾਂ ਖੂਨ ਖਰਾਬਾ ਹੋ ਰਿਹਾ ਹੈ। ਉਸ (ਗੁਰੂ) ਗੋਬਿੰਦ ਸਿੰਘ ਨੂੰ ਵੇਖਾਂ ਤਾਂ ਸਹੀ। ਓਹ ਕਿਹੋ ਜਿਹਾ ਹੈ। ਜਿਸ ਦੀਆਂ ਸਿਫਤਾਂ ਭੈਣ ਜੀ ਤੇ ਪੀਰ ਜੀ ਕਰਦੇ ਸਨ। ਹੌਲੀ ਹੌਲੀ ਇਸ ਵਿਚਾਰ ਨੇ ਤੀਬਰ ਇੱਛਾ ਦਾ ਰੂਪ ਧਾਰਨ ਕਰ ਲਿਆ। ਸੌਂਦਿਆਂ, ਬਹਿੰਦਿਆਂ, ਟੁਰਦਿਆਂ, ਫਿਰਦਿਆਂ, ਸੁਤਿਆਂ, ਜਾਗਦਿਆਂ, ਗੁਰੂ ਜੀ ਦੇ ਦੇਖਣ ਦੀ ਚਾਹ ਪਰਬਲ ਹੋ ਗਈ ਸੀ।

ਇਕ ਦਿਨ ਜੰਗੀ ਬਿਗਲ ਵੱਜੇ। ਕਿਲ੍ਹਾ ਅਨੰਦਗੜ੍ਹ ਦੇ ਅੰਦਰੋਂ 'ਰਣਜੀਤ ਨਗਾਰੇ' 'ਤੇ ਦੂਹਰੀ ਚੋਟ ਵੱਜੀ। ਬਹਾਦਰ ਸੂਰਮੇ ਸਨਦਬੱਧ ਹੋ ਮੈਦਾਨਿ ਜੰਗ ਵਲ ਛਾਲਾਂ ਮਾਰ ਕੇ ਆ ਰਹੇ ਸਨ। ਮੁਗਲ ਤੇ ਪਹਾੜੀ ਫੌਜਾਂ ਸਿੰਘਾਂ ਦੇ ਆਹਮੋ ਸਾਹਮਣੇ ਹੋ ਲੜਾਈ ਦੇ ਜੋਹਰ ਵਿਖਾ ਰਹੀਆਂ ਸਨ। ਕਲਗੀਧਰ ਪਿਤਾ ਦਰਵਾਜਿਓਂ ਬਾਹਰ ਫੌਜ ਦੀ ਦੇਖ ਭਾਲ

---

* ਸੈਦ ਬੇਗ ਏਕ ਮੁਗਲ ਬਰ, ਮਾਂਮੂੰ ਖਾਂ ਅਫਗਾਨ॥
ਦੋਹਿਰਾ-ਨੌਕਰ ਯੁਹਿ ਗੁਰ ਢਿਗ ਹੁਤੇ, ਜਥੇਦਾਰ ਬਲਵਾਨ॥
(ਪੰਥ ਪ੍ਰਕਾਸ਼)
ਦੋਹਿਰਾ-ਹਰੀ ਚੰਦ ਜਸਵਾਲੀਆ, ਮੀਆਂ ਮਾਰਯੋ ਤਾਂਹਿ॥
ਉਤ ਤੇ ਦੀਨਾ ਬੇਗ ਤਬ ਨਿਕਸਯੋ ਬੀਰ ਰਿਸਾਹਿ॥
ਪਾਧੜੀ ਛੰਦ-ਸੈਦ ਬੇਗ ਧਰ ਗੁਰੂ ਧਿਆਨ॥
ਲਰ ਮਰਨ ਸਫਲ ਨਿਜ ਤਹਾਂ ਮਹਾਨ॥
ਫਿਰ ਦੀਨ ਬੇਗ ਕੈ ਸਨਮੁਖ ਜਾਇ॥
ਬਡ ਜੰਗ ਲਯੋ ਮਨ ਮੋਦ ਪਾਇ॥
ਬੁਹ ਹਨੇ ਤੁਰਕ ਪਾਤਸ਼ਾਹਿ ਕੇਰ॥
ਨਿਜ ਬਾਨ ਸੋ ਕਰ ਦਏ ਢੇਰ॥
ਹੁਤ ਦੀਨ ਬੇਗ ਕੇ ਬੀਚ ਜੰਗ॥
ਬਹੁ ਲਗੇ ਘਾਉ ਥਕ ਗਏ ਅੰਗ॥
(ਪੰਥ ਪ੍ਰਕਾਸ਼)

'ਚ ਲੱਗੇ ਹੋਏ ਸਨ। ਸੈਦ ਖਾਂ ਦਰਸ਼ਨਾਂ ਦਾ ਚਾਹਵਾਨ ਸੀ। ਅਨੰਦਗੜ੍ਹ ਦੇ ਕਿਲੇ ਦੇ ਦਰਵਾਜੇ ਤੇ ਟਿੱਕ ਟਿੱਕੀ ਬੰਨ੍ਹੀ ਖੜਾ ਸੀ। ਸਾਹਿਬ ਦਰਵਾਜਿਓਂ ਬਾਹਰ ਨਿਕਲੇ, ਕਲਗੀ ਦੀ ਝਲਕ ਵੱਜੀ, ਕਲੇਜੇ ਨੂੰ ਧੂਹ ਪੲੀ, ਸਰੀਰ ਵਿਚ ਝਰਨਾਟ ਛਿੜ ਗਈ, ਮੰਨ ਦ੍ਰਵਿਆ, ਇਕੋ ਵਾਰੀ ਮੂੰਹੋਂ ਅਵਾਜ 'ਯਾ ਅੱਲਾਹ!!! ਸੋਚ ਆਈ, ਚੱਲਾਂ, ਜ਼ਰਾ ਨੇੜੇ ਹੋ ਵੇਖਾਂ। ਝੂਠੇ ਗੁਮਾਨ ਨੇ ਪੈਰ ਨਾ ਹਿਲਣ ਦਿੱਤੇ। ਫੁਰਨੇ ਨੇ ਕਿਹਾ, ਕਿ ਮੈਂ ਸ਼ਾਹੀ ਫੌਜ ਦਾ ਸ੍ਰਦਾਰ ਹਾਂ। ਮੈਂ ਉਸ ਕੋਲ ਕਿਉਂ ਟੁਰ ਕੇ ਜਾਵਾਂ, ਜਿਸ ਨੂੰ ਜਿਉਂਦਾ ਫੜ ਕੇ ਲਿਜਾਣ ਦਾ ਇਨਾਮ ਤੇ ਤਰੱਕੀ ਲੈਣ ਦਾ ਅਧਿਕਾਰੀ ਬਣਨਾ ਹੈ। ਉਂਹ! ਨਹੀਂ, ਨਹੀਂ ਜਾਵਾਂਗਾ। ਬਾਹਰ ਹੋ ਰਹੀ ਜੰਗ ਦਾ ਦ੍ਰਿਸ਼ ਅੰਦਰ ਵੀ ਬੱਝ ਗਿਆ। ਅੰਦਰ ਵੀ ਜੰਗ ਛਿੜ ਗਈ। ਸ਼ੁਭ ਤੇ ਅਸ਼ੁਭ ਰਾਵਾਂ ਦਾ ਘੋਲ ਹੋਣ ਲੱਗਾ। ਹਾਰਨ ਵਿੱਚ ਕੋਈ ਨਾ ਆਵੇ। ਆਖਰ ਬਾਹਰ ਦੀ ਜੰਗ ਦੇ ਸ਼ੋਰ ਸ਼ਰਾਬੇ ਨੇ ਅੰਦਰਲੀ ਜੰਗ ਬੰਦ ਕਰਾ ਦਿੱਤੀ।

ਸਾਵਧਾਨ ਹੋ ਜੰਗ ਦੇ ਨਜ਼ਾਰੇ ਵੇਖਣ ਲੱਗਾ। ਤੀਰਾਂ ਦੀ ਬੁਛਾੜ, ਤਲਵਾਰਾਂ ਦੀ ਝੁਨਕਾਰ, ਬਰਛਿਆਂ ਦੀ ਮਾਰ, ਬੰਦੂਕਾਂ ਦੀ ਦੁਗਾੜ, ਸੂਰਮਿਆਂ ਦੀ ਲਲਕਾਰ ਦੀ ਸੁਣਾਈ ਦੇਂਦੀ ਸੀ। ਇਸ ਦੀਆਂ ਅੱਖਾਂ ਨੇ ਇਕ ਹੋਰ ਕੌਤਕ ਤੱਕਿਆ। ਇਹ ਵੇਖਦਾ ਹੈ, ਉਪ੍ਰੋਕਤ ਭਿਆਨਕ ਜੰਗ ਵਿੱਚ ਇੱਕ ਉੱਚਾ ਲੰਮਾਂ ਗੱਭਰੂ ਮੋਢੇ ਤੇ ਮਸ਼ਕ ਚੁੱਕੀ ਫਿਰਦਾ ਹੈ। ਲੋੜਵੰਦਾਂ ਨੂੰ ਪਾਣੀ ਪਿਆਉਂਦਾ ਹੈ। ਖਾਸ ਕਰਕੇ ਫਟੜਾਂ ਅਤੇ ਬੇਹੋਸ਼ ਪਿਆਂ ਇਨਸਾਨਾਂ ਦੇ ਮੂੰਹ ਵਿਚ ਵੀ ਪਾਣੀ ਪਾਉਂਦਾ ਹੈ। ਓਹਨੇ ਇਹ ਵੀ ਵੇਖਿਆ, ਕਿ ਡੱਬੀ ਵਿਚੋਂ ਮਲ੍ਹਮ ਵਰਗੀ ਚੀਜ਼ ਫਟੜਾਂ ਦੇ ਜਖਮਾਂ 'ਤੇ ਵੀ ਲਾਉਂਦਾ ਹੈ। ਅੱਗੇ ਹੋਕੇ ਪਤਾ ਕਰਨ ਲੱਗਾ। ਨੁਹਾਰ ਤੋਂ ਖਾਸ ਕਰਕੇ ਕਛਹਿਰੇ ਤੋਂ ਸਿਞਾਨ ਤਾਂ ਭਾਵੇਂ ਲਿਆ ਸੀ ਕਿ ਇਹ ਸਿਖ ਹੈ। ਪਰ ਆਏ ਵਿਚਾਰ ਅਨੁਸਾਰ ਗੱਜ ਕੇ ਬੋਲਿਆ, ਤੂੰ ਕੌਣ ਹੈਂ? ਅੱਗੋਂ ਉੱਤਰ ਆਇਆ, ਕਿ ਮੈਂ ਗੁਰੂ ਦਾ ਸਿਖ ਘਨੀਆ ਹਾਂ। ਇਸ ਮਸ਼ਕ ਵਿੱਚ ਕੀ ਹੈ? ਤੇ ਇਹਨੂੰ ਇਸ ਭਿਆਨਕ ਲੜਾਈ ਵਿੱਚ ਕਿਉਂ ਚੁੱਕੀ ਫਿਰਦਾ ਹੈਂ? ਭਾਈ ਘਨੀਆ ਜੀ ਦਾ ਗੰਭੀਰਤਾ ਦਾ ਉੱਤਰ ਸੀ। ਮਸ਼ਕ ਵਿਚ ਪਾਣੀ ਹੈ, ਲੋੜਵੰਦਾਂ ਰੱਬ ਦੇ ਬੰਦਿਆਂ ਨੂੰ ਪਾਣੀ ਪਿਆਉਂਦਾ ਹੈ। ਤੇ ਮਲ੍ਹਮ ਜੋ ਗੁਰੂ ਜੀ ਨੇ ਕਲ ਮੇਰੇ ਪਾਣੀ ਪਿਆਉਣ 'ਤੇ ਖੁਸ਼ ਹੋ ਕੇ ਦਿੱਤੀ ਸੀ, ਸਾਰਿਆਂ ਹੀ ਫੱਟੜਾਂ ਦੇ ਫੱਟਾਂ 'ਤੇ ਲਾਉਂਦਾ ਹਾਂ। ਸੈਦ ਖਾਂ (ਗੱਲ ਵਿਚੋਂ ਟੁਕ ਕੇ) ਕਿਹੜੇ ਰੱਬ ਦੇ ਬੰਦਿਆਂ ਨੂੰ? ਜਿਹੜੇ ਵੀ ਰੱਬ ਨੇ ਪੈਦਾ ਕੀਤੇ ਹਨ। ਰੱਬ ਸਾਰਿਆਂ ਦੇ ਵਿਚ ਹੈ। ਭਾਈ ਘਨੀਏ ਦਾ ਉੱਤਰ ਸੀ। ਸੈਦ ਖਾਂ ਜਦ ਗੌਹ ਨਾਲ ਵੇਖਿਆ ਤਾਂ ਏਹਨਾਂ ਦੇ ਨੇੜੇ ਹੀ ਪਹਾੜੀ ਹਿੰਦੂ ਤੇ ਮੁਗਲ ਸਿਪਾਹੀ ਜੋ ਫੱਟੜ ਹੋਏ ਪਏ ਸੀ। ਉਨ੍ਹਾਂ ਦੇ ਫੱਟਾਂ 'ਤੇ ਇਹ ਮਲ੍ਹਮ ਲੱਗੀ ਹੋਈ ਸੀ।

ਸੈਦ ਖਾਂ ਦੀ ਹੈਰਾਨੀ ਦੀ ਕੋਈ ਹੱਦ ਨਹੀਂ ਰਹੀ। ਓਹ ਸੋਚੀਂ ਪੈ ਗਿਆ।ਓਹ ਸੋਚੀਂ ਪੈ ਗਿਆ, ਕਿ ਇਹ ਕੀ ਮਾਮਲਾ ਹੈ? ਇਕ ਪਾਸੇ ਲੜਾਈ ਲੜੀ ਜਾ ਰਹੀ ਹੈ। ਦੂਜੇ ਪਾਸੇ ਫੱਟੜਾਂ ਦਾ ਬਗੈਰ ਵਿਤਕਰੇ ਦੇ ਇਲਾਜ ਕੀਤਾ ਜਾ ਰਿਹਾ ਹੈ। ਇਹ ਕਿਸੇ ਮਨੁੱਖ ਐਰੇ ਵਗੈਰੇ ਦਾ ਕੰਮ ਨਹੀਂ। ਮੈਂ ਨਹੀਂ ਮੰਨਦਾ ਸੀ ਪਰ ਭੈਣ ਨਸੀਰਾਂ ਤੇ ਪੀਰ ਬੁਧੂ ਸ਼ਾਹ ਜੀ ਠੀਕ ਹੀ ਆਖਦੇ ਸਨ। ਹੁਣ ਓਹ ਸੱਚੇ ਨਿਕਲੇ ਮੈਂ ਹੀ ਗੁੰਮਰਾਹ ਹੋਇਆ ਹੋਇਆ ਸੀ। ਹੁਣ ਮੈਂ ਸੋਚਦਾ ਹਾਂ ਕਿ ਕਰਾਂ ਤੇ ਕੀ ਨਾ ਕਰਾਂ? ਓਧਰ ਤਾਂ ਮੈਂ ਫੌਜਾਂ ਦਾ ਜਰਨੈਲ ਬਣ ਕੇ ਆਇਆਂ ਤੇ ਵਾਹਦਾ ਵੀ ਇਹ ਕੀਤਾ ਸੀ। ਕਿ ਅਵਲ ਤਾਂ ਜਿਊਂਦੇ ਗੁਰੂ ਨੂੰ ਬੰਨ੍ਹ ਕੇ ਲਿਆਵਾਂਗਾ ਨਹੀਂ ਤਾਂ ਕਤਲ ਤਾਂ ਜ਼ਰੂਰ ਕਰ ਦੇਵਾਂਗਾ। ਪਰ ਏਧਰ ਵੇਖਣ ਤੋਂ ਮਲੂਮ ਹੋਇਆ। ਕਿ ਅਜੇਹੇ ਨਿਰਵੈਰ ਜੋਧੇ ਨਾਲ ਤਾਂ ਲੜਨਾ ਵੀ ਗੁਨਾਹ ਹੈ। ਹਾਂ ਗੁਨਾਹ ਦੋਜਕਾਂ ਵਲ ਲੈ ਜਾਂਦਾ ਹੈ। ਸੋ ਮੈਂ ਜਾਣ ਬੁਝ ਕੇ ਦੋਜ਼ਕ ਵਲ ਕਿਉਂ ਜਾਵਾਂ। ਨਹੀਂ ਨਹੀਂ ਹੁਣ ਅਜੇਹਾ ਕੰਮ ਨਹੀਂ ਕਰਾਂਗਾ। ਹਾਂ ਇਕ ਵੇਰਾਂ ਉਸ ਵਲੀ ਅੱਲਾਹ ਨਾਲ ਕੁਝ ਗੱਲਾਂ ਜ਼ਰੂਰ ਕਰਾਂਗਾ। ਕਿੱਡਾ ਹੀ ਚੰਗਾ ਕੰਮ ਹੋਵੇ, ਜੇ ਏਸੇ ਮੈਦਾਨਿ ਜੰਗ ਵਿੱਚ ਆਹਮੋ ਸਾਹਮਣੇ ਹੋ ਜਾਈਏ। ਇਹ ਸੋਚਾਂ ਸੋਚ ਹੀ ਰਿਹਾ ਸੀ, ਕਿ ਗੁਰੂ ਗੋਬਿੰਦ ਸਿੰਘ ਜੀ ਵੀ ਦਿਲਬਾਗ ਨੂੰ ਅੱਡੀ ਲਾ ਕੇ ਓਥੇ ਹੀ ਆ ਗਏ, ਆਉਂਦਿਆਂ ਹੀ ਉੱਚੀ ਅਵਾਜ ਨਾਲ ਆਖਿਆ। ਸੈਦ ਖਾਂ! ਹੁਸ਼ਿਆਰ ਹੋ!! ਤੇ ਵਾਰ ਕਰ ਲੈ, ਆਖੀਂ ਨਾ ਕਿ ਮੈਂ ਵਾਰ ਨਹੀਂ ਕੀਤਾ।

---

*ਦੋਹਿਰਾ – ਸਭ ਪਤਸ਼ਾਹਿ ਸੈਨ ਕਾ, ਸੈਦ ਖਾਂ ਸਰਦਾਰ॥
ਭੇਜਯੋ ਥਾ ਪਤਸ਼ਾਹਿ ਨੇ ਜੋ ਕਰ ਵਡ ਮੁਖਤਾਰ॥

# ਦਲ ਭੰਜਨ ਗੁਰੂ ਸੂਰਮਾ ਗੁਰੂ ਹਰਗੋਬਿੰਦ ਸਾਹਿਬ ਜੀ

ਡਾ. ਸਾਹਿਬ ਸਿੰਘ
ਅਰਸ਼ੀ

ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਉਪਰੰਤ ਹਰਗੋਬਿੰਦ ਜੀ ਛੇਵੇਂ ਜਾਮੇ ਵਿੱਚ ਗੁਰੂ ਨਾਨਕ ਦੀ ਗੱਦੀ 'ਤੇ ਬਿਰਾਜਮਾਨ ਹੋਏ। ਆਪ ਦਾ ਜਨਮ 21 ਹਾੜ ਸੰਮਤ 1652 (14 ਜੂਨ, 1595 ਈ:) ਨੂੰ ਗੁਰੂ ਅਰਜਨ ਦੇਵ ਜੀ ਦੇ ਗ੍ਰਹਿ ਵਿਖੇ ਮਾਤਾ ਗੰਗਾ ਜੀ ਦੇ ਉਦਰ ਤੋਂ ਵਡਾਲੀ ਵਿੱਚ ਹੋਇਆ। ਬਚਪਨ ਤੋਂ ਹੀ ਆਪ ਨੂੰ ਗੁਰੂ ਘਰ ਦੇ ਦੋਖੀਆਂ ਨਾਲ ਨਜਿੱਠਣਾ ਪਿਆ ਜਿਨ੍ਹਾਂ ਵਿਚੋਂ ਪ੍ਰਮੁੱਖ ਆਪ ਦੇ ਤਾਇਆ ਪ੍ਰਿਥੀ ਚੰਦ ਦੀਆਂ ਘਿਣਾਉਣੀਆਂ ਹਰਕਤਾਂ ਸਨ। ਉਹ ਆਪ ਜੀ ਨੂੰ ਖਤਮ ਕਰਕੇ ਆਪ ਗੁਰਗੱਦੀ ਲੈਣਾ ਚਾਹੁੰਦਾ ਸੀ। ਪਰ ਆਪ ਨੂੰ ਖਤਮ ਕਰਨ ਦੀਆਂ ਉਸ ਦੀਆਂ ਸਭ ਕੋਸ਼ਿਸ਼ਾਂ ਵਿਅਰਥ ਗਈਆਂ। ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਲਈ ਭਾਵੇਂ ਬਾਦਸ਼ਾਹ ਜਹਾਂਗੀਰ ਨੂੰ ਹੀ ਦੋਸ਼ੀ ਠਹਿਰਾਇਆ ਜਾਂਦਾ ਹੈ ਪ੍ਰੰਤੂ ਇਸ ਪਿਛੇ ਗੁਰੂ ਘਰ ਦੇ ਦੋਖੀਆਂ ਦੇ ਕਾਰਨਾਮਿਆਂ ਨੂੰ ਵੀ ਅੱਖੋਂ ਪਰੋਖੇ ਨਹੀਂ ਕੀਤਾ ਜਾ ਸਕਦਾ। ਗੁਰੂ ਘਰ ਵਿਰੁੱਧ ਝੂਠੀਆਂ ਸ਼ਕਾਇਤਾਂ ਕਰਕੇ ਜਹਾਂਗੀਰ ਦੇ ਕੰਨ ਭਰੇ ਜਾਂਦੇ। ਸਿੱਟੇ ਵਜੋਂ ਜਹਾਂਗੀਰ ਨੇ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਦੇ ਹੁਕਮ ਦਿੱਤੇ। ਗੁਰੂ ਅਰਜਨ ਦੇਵ ਜੀ ਨੇ ਇਸ ਨੂੰ ਪ੍ਰਭੂ ਦਾ ਮਿੱਠਾ ਭਾਣਾ ਕਰਕੇ ਮੰਨਿਆ। ਦੂਸਰੇ ਪਾਸੇ ਇਸ ਸ਼ਹਾਦਤ ਨਾਲ ਲੋਕਾਈ ਵਿੱਚ ਹਾਹਾਕਾਰ ਮੱਚ ਗਈ।

ਗੁਰੂ ਹਰਗੋਬਿੰਦ ਜੀ ਨੇ ਗੁਰਤਾ ਸਮੇਂ ਦੋ ਤਲਵਾਰਾਂ ਇੱਕ ਮੀਰੀ ਦੀ ਤੇ ਇੱਕ ਪੀਰੀ ਦੀਆਂ ਪਹਿਨੀਆਂ। ਆਪ ਨੇ ਸੇਲ੍ਹੀ ਟੋਪੀ ਦੀ ਥਾਂ ਜਿਗਾ ਕਲਗੀ ਸੀਸ 'ਤੇ ਧਾਰਨ ਕੀਤੀ। ਸਭ ਗੁਰੂ ਜੀ ਦੇ ਇਸ ਅਦੁੱਤੀ ਕੌਤਕ ਤੋਂ ਹੈਰਾਨ ਸਨ। ਇਸ ਪ੍ਰਕਾਰ ਸਿੱਖ ਇਤਿਹਾਸ ਵਿੱਚ ਇੱਕ ਨਵਾਂ ਮੋੜ ਆਇਆ ਵੇਖਿਆ ਗਿਆ। ਗੁਰੂ ਹਰਗੋਬਿੰਦ ਜੀ ਨੇ ਜਾਣ ਲਿਆ ਸੀ ਕਿ ਕਮਜ਼ੋਰੀ ਇੱਕ ਗੁਨਾਹ ਹੈ। ਜੇ ਜ਼ੁਲਮ ਨੂੰ ਠੱਲ ਪਾਉਣੀ ਹੈ ਤਾਂ ਉਸ ਲਈ ਸਸ਼ਤ੍ਰਬੰਦ ਹੋਣਾ ਅਤਿ ਆਵੱਸ਼ਕ ਹੈ। ਕਿਉਂਕਿ ਸ਼ਾਂਤੀ ਤਾਂ ਜ਼ੁਲਮ ਨੂੰ ਠੱਲ ਪਾ ਕੇ ਹੀ ਕਾਇਮ ਕੀਤੀ ਜਾ ਸਕਦੀ ਹੈ। ਇਹ ਠੀਕ ਹੀ ਤਾਂ ਕਿਹਾ ਗਿਆ ਹੈ ਕਿ "If you want peace be prepared for war" ਆਪ ਨੇ ਸਿੱਖਾਂ ਨੂੰ ਹੁਕਮ ਕੀਤਾ ਕਿ ਜਿਹੜਾ ਸਿੱਖ ਚੰਗੇ ਘੋੜੇ ਤੇ ਹਥਿਆਰ ਭੇਟਾ ਕਰੇਗਾ ਉਹ ਗੁਰੂ ਘਰ ਦੀਆਂ ਖੁਸ਼ੀਆਂ ਪ੍ਰਾਪਤ ਕਰੇਗਾ।

ਗੁਰੂ ਜੀ ਦੇ ਆਦੇਸ਼ ਨੂੰ ਮੰਨ ਕੇ ਦੂਰੋਂ ਨੇੜਿਉਂ ਸਿੱਖ ਸੰਗਤਾਂ ਹਥਿਆਰ ਅਤੇ ਘੋੜੇ ਭੇਟਾ ਕਰਨ ਲੱਗੀਆਂ। ਆਪ ਭਲੀਭਾਂਤ ਜਾਣਦੇ ਸਨ ਕਿ ਧਰਮ ਅਤੇ ਰਾਜ ਦਾ ਆਪਸੀ ਡੂੰਘਾ ਸੰਬੰਧ ਹੈ। ਇਸ ਲਈ ਧਰਮ ਦੀਆਂ ਨੀਹਾਂ ਪੱਕੀਆਂ ਕਰਨ ਲਈ ਮੀਰੀ ਅਤੇ ਪੀਰੀ ਦੋਹਾਂ ਦੀ ਲੋੜ ਹੈ। ਗੁਰੂ ਨਾਨਕ ਦੇ ਘਰ ਵਿੱਚ ਨਿਮਾਣਿਆਂ ਨੂੰ ਮਾਣ ਅਤੇ ਨਿਥਾਵਿਆਂ ਨੂੰ ਥਾਂ ਮਿਲਦੀ ਹੈ। ਗੁਰੂ ਹਰਗੋਬਿੰਦ ਜੀ ਵਲੋਂ ਕੀਤੇ ਗਏ ਇਸ ਐਲਾਨ ਨੂੰ ਸੁਣ ਕੇ ਦੁਸ਼ਮਣਾਂ ਦੇ ਦਿਲ ਦਹਿਲਣ ਲੱਗੇ। ਗੁਰੂ ਜੀ ਨੇ ਲੋਕਾਈ ਨੂੰ ਉਪਦੇਸ਼ਿਆ ਕਿ ਇਹ ਤਾਂ ਗੁਰੂ ਘਰ ਦਾ ਮਾਰਗ ਹੀ ਹੈ। ਕੇਵਲ ਚਾਲ ਹੀ ਤਿੱਖੀ ਹੋਈ ਹੈ। ਗੁਰਮਤਿ ਦੇ ਲਿਖਾਰੀ ਭਾਈ ਗੁਰਦਾਸ ਜੀ ਨੇ 24ਵੀਂ ਵਾਰ ਵਿੱਚ ਇਸ ਬਾਰੇ ਸਪੱਸ਼ਟ ਕੀਤਾ ਹੈ:

**ਗੁਰ ਗੋਬਿੰਦ, ਗੋਬਿੰਦ**
**ਗੁਰੂ ਹਰਿਗੋਬਿੰਦ ਸਦਾ ਵਿਗਸੰਦਾ।**
**ਗੁਰਮੁਖ ਮਾਰਗ ਚੱਲਣਾ,**
**ਖੰਡੇ ਧਾਰ ਕਾਰ ਨਿਬਹੰਦਾ।**
**ਸਤਿਗੁਰ ਵੰਸ਼ੀ ਪਰਮ ਹੰਸ,**
**ਗੁਰਸਿੱਖ ਹੰਸ, ਵੰਸ਼ ਨਿਬਹੰਦਾ।**
**ਪਿਉ ਦਾਦੇ ਦੇ ਰਾਹ ਚਲੰਦਾ।**

(ਵਾਰਾਂ ਭਾਈ ਗੁਰਦਾਸ ਜੀ)

ਗੁਰੂ ਹਰਗੋਬਿੰਦ ਜੀ ਨੇ ਭਗਤੀ ਤੇ ਸ਼ਕਤੀ ਦਾ ਉੱਤਮ ਸੁਮੇਲ ਕਰਕੇ ਕੌਮ ਨੂੰ ਆਪਣੀ ਰੱਖਿਆ ਆਪ ਕਰਨ ਲਈ ਜਾਗ੍ਰਿਤ ਕੀਤਾ। ਸਿੱਖਾਂ ਦੀ ਇਸ ਪਰਕਾਰ ਵਧਦੀ ਸ਼ਕਤੀ ਦੁਸ਼ਮਣਾਂ ਨੂੰ ਕਦੋਂ ਗਵਾਰਾ ਸੀ। ਉਨ੍ਹਾਂ ਨੂੰ ਜਹਾਂਗੀਰ ਪਾਸ ਸ਼ਿਕਾਇਤ ਕਰਨ ਦਾ ਮੌਕਾ ਮਿਲ ਗਿਆ। ਜਹਾਂਗੀਰ ਨੇ ਦੁਸ਼ਮਣਾਂ ਦੀਆਂ ਚਾਲਾਂ ਵਿੱਚ ਆ ਕੇ ਤੁਰੰਤ ਹੀ ਆਗਰੇ ਤੋਂ

ਗੁਰੂ ਹਰਗੋਬਿੰਦ ਜੀ ਦੀ ਗ੍ਰਿਫਤਾਰੀ ਦੇ ਹੁਕਮ ਜਾਰੀ ਕਰ ਦਿੱਤੇ। ਹੁਕਮ ਮਿਲਦਿਆਂ ਹੀ ਗੁਰੂ ਜੀ ਨੂੰ ਗਵਾਲੀਅਰ ਦੇ ਕਿਲੇ ਵਿੱਚ ਕੈਦ ਕਰ ਦਿੱਤਾ ਗਿਆ। ਕਿਸੇ ਵੀ ਸ਼ਰਧਾਲੂ ਨੂੰ ਗੁਰੂ ਜੀ ਨੂੰ ਕਿਲੇ ਵਿੱਚ ਮਿਲਣ 'ਤੇ ਵੀ ਪਾਬੰਦੀ ਲਾ ਦਿੱਤੀ ਗਈ। ਇਸ ਨਾਲ ਸਿੱਖਾਂ ਦੇ ਹਿਰਦੇ ਵਲੂੰਦਰੇ ਗਏ। ਉਨ੍ਹਾਂ ਤੇ ਇਕ ਹੋਰ ਮੁਸੀਬਤ ਟੁੱਟ ਪਈ ਸੀ ਅਤੇ ਸਭ ਦੇ ਮਨਾਂ ਵਿੱਚ ਗੁੱਸਾ ਸੀ। ਸਿੱਖ ਜਥੇ ਬਣਾ ਕੇ ਵਹੀਰਾਂ ਘੱਤੀ ਗਵਾਲੀਅਰ ਪੁੱਜਦੇ ਤੇ ਬਾਹਰੋਂ ਹੀ ਕਿਲੇ ਦੀਆਂ ਦੀਵਾਰਾਂ ਨੂੰ ਚੁੰਮ ਕੇ ਗੁਰੂ ਜੀ ਪ੍ਰਤੀ ਸਤਿਕਾਰ ਦੀ ਭਾਵਨਾ ਪ੍ਰਗਟ ਕਰਦੇ ਦੁੱਖੀ ਹਿਰਦੇ ਨਾਲ ਵਾਪਸ ਪਰਤ ਆਉਂਦੇ। ਸਿੱਖਾਂ ਦੀ ਸ਼ਕਤੀ ਤੋਂ ਡਰਦਿਆਂ ਜਹਾਂਗੀਰ ਨੇ 12 ਸਾਲ ਗੁਰੂ ਜੀ ਨੂੰ ਕੈਦ ਰੱਖਿਆ। ਆਖਰਕਾਰ ਗੁਰੂ ਜੀ ਦੀ ਰਿਹਾਈ ਦੇ ਹੁਕਮ ਦਿੱਤੇ। ਗੁਰੂ ਜੀ ਤਾਂ ਪਰਉਪਕਾਰੀ ਸਨ। ਆਪ ਦੇ ਨਾਲ ਕਿਲੇ ਵਿੱਚ ਹੋਰ ਹਿੰਦੂ ਰਾਜੇ ਵੀ ਕੈਦ ਸਨ। ਜਿਨ੍ਹਾਂ ਨੂੰ ਗੁਰੂ ਜੀ ਉਪਦੇਸ਼ ਦੇਂਦੇ। ਆਪ ਨੇ ਕਿਲੇ ਵਿੱਚ ਹੋਰ ਨਜ਼ਰਬੰਦ ਰਾਜਿਆਂ ਦੀ ਰਿਹਾਈ ਦੀ ਸ਼ਰਤ ਰੱਖੀ। ਇਸ ਪ੍ਰਕਾਰ 52 ਰਾਜੇ ਗੁਰੂ ਜੀ ਦੀ ਸ਼ਰਨ ਵਿੱਚ ਆਏ ਅਤੇ ਰਿਹਾ ਹੋਏ, ਜਿਸ ਤੇ ਆਪ ਦਾ ਨਾਂ 'ਬੰਦੀ ਛੋੜ ਦਾਤਾ' ਪੈ ਗਿਆ।

ਗੁਰੂ ਜੀ ਦੇ ਸ੍ਰੀ ਅੰਮ੍ਰਿਤਸਰ ਪੁੱਜਣ 'ਤੇ ਦੀਪ ਮਾਲਾ ਕੀਤੀ ਗਈ। ਅੱਜ ਵੀ ਇਹ ਯਾਦ ਦਿਵਾਲੀ ਮਨਾ ਕੇ ਤਾਜ਼ਾ ਕੀਤੀ ਜਾਂਦੀ ਹੈ। ਜਹਾਂਗੀਰ ਦੇ ਬਾਕੀ ਰਾਜ ਕਾਲ ਦੇ ਸਮੇਂ ਤੱਕ ਗੁਰੂ ਜੀ ਦੇ ਸਬੰਧ ਠੀਕ ਰਹੇ। ਜਹਾਂਗੀਰ ਦੀ ਮੌਤ ਪਿਛੋਂ ਸ਼ਾਹਜਹਾਨ ਤਖਤ 'ਤੇ ਬੈਠਾ। ਇਹ ਵੀ ਕੱਟੜ ਤੇ ਸ਼ਰਈ ਮੁਸਲਮਾਨ ਬਾਦਸ਼ਾਹ ਸੀ। ਇਸ ਨੇ ਲਾਹੌਰ ਡੱਬੀ ਬਜ਼ਾਰ ਵਿੱਚ ਬਣਾਈ ਹੋਈ ਬਾਉਲੀ ਨੂੰ ਪੂਰ ਕੇ ਉੱਥੇ ਮਸਜਿਦ ਬਣਵਾ ਦਿੱਤੀ। ਇਸ ਦੇ ਸਿੱਖਾਂ ਪ੍ਰਤੀ ਵਧਦੇ ਨਫਰਤ ਦੇ ਵਤੀਰੇ ਨੂੰ ਵੇਖਦਿਆਂ ਠੱਲ ਪਾਉਣੀ ਜ਼ਰੂਰੀ ਸੀ। ਗੁਰੂ ਹਰਗੋਬਿੰਦ ਜੀ ਨੂੰ ਇਸ ਲਈ ਮੁਗਲਾਂ ਨਾਲ ਆਪਣੇ ਸਮੇਂ ਵਿੱਚ ਚਾਰ ਜੰਗ ਕਰਨੇ ਪਏ। ਪਹਿਲੀ ਜੰਗ ਸੰਮਤ 1685 ਵਿੱਚ ਮੁਸਲਿਸ ਖਾਂ ਸੈਨਾਨੀ ਨਾਲ ਅੰਮ੍ਰਿਤਸਰ ਵਿੱਚ ਹੋਈ। ਦੂਸਰੀ ਜੰਗ ਸੰਮਤ 1687 ਵਿੱਚ ਜਲੰਧਰ ਦੇ ਹਾਕਮ ਅਬਦੁੱਲਾ ਖਾਨ ਨਾਲ ਸ੍ਰੀ ਗੋਬਿੰਦਪੁਰ ਵਿੱਚ, ਤੀਸਰੀ ਜੰਗ ਸੰਮਤ 1688 ਵਿੱਚ ਮੇਹਰਾਜ ਪਾਸ ਗੁਰੂ ਸਰ ਦੇ ਮੁਕਾਮ ਤੇ ਕਮਰਬੇਗ ਸੈਨਾਨੀ ਨਾਲ ਹੋਈ। ਇਸ ਜੰਗ ਪਿਛੋਂ ਗੁਰੂ ਜੀ ਨੇ ਫੂਲ ਨੂੰ ਰਾਜ ਭਾਗ ਦਾ ਵਰਦਾਨ ਦਿੱਤਾ। ਜਿਸ ਦੇ ਨਾਂ 'ਤੇ ਫੂਲਵੰਸ਼ ਚੱਲਿਆ। ਚੌਥੀ ਜੰਗ ਸੰਮਤ 1691 ਵਿੱਚ ਕਾਲੇ ਖਾਂ, ਪੈਂਦੇ ਖਾਂ ਆਦਿ ਯੋਧਿਆਂ ਨਾਲ ਕਰਤਾਰਪੁਰ ਵਿੱਚ ਹੋਈ। ਇਨ੍ਹਾਂ ਜੰਗਾਂ ਵਿੱਚ ਗੁਰੂ ਜੀ ਦਾ ਹੱਥ ਉੱਤੇ ਰਿਹਾ ਅਤੇ ਫਤਹਿ ਪ੍ਰਾਪਤ ਹੁੰਦੀ ਰਹੀ। ਇਸ ਬਾਰੇ ਪ੍ਰਾਚੀਨ ਪੰਥ ਪ੍ਰਕਾਸ਼ ਦੇ ਕਰਤਾ ਰਤਨ ਸਿੰਘ ਭੰਗੂ ਅਨੁਸਾਰ:

**ਫਿਰ ਅਰਜਨ ਗੁਰੂ ਹਰਗੋਬਿੰਦ**
**ਖੜਗ ਚੁਕਯੋ ਜਿਨ ਮਾਰ ਪੈਇੰਦ।**
**ਮੀਰੀ-ਪੀਰੀ ਦੋਊ ਦਿਖਾਈ।**
**ਸ਼ਾਹਜਹਾਂ ਕੋ ਹਾਰ ਸੂ ਦਈ।**

ਗੁਰੂ ਹਰਗੋਬਿੰਦ ਜੀ ਦਾ ਮੁੱਖ ਉਦੇਸ਼ ਧਰਮ ਪ੍ਰਚਾਰ ਅਤੇ ਲੋਕਾਈ ਨੂੰ ਜਬਰ ਵਿਰੁੱਧ ਸ੍ਵੈ-ਰੱਖਿਆ ਲਈ ਤਿਆਰ ਕਰਨਾ ਸੀ। ਜੰਗਾਂ ਉਪਰੰਤ ਗੁਰੂ ਜੀ ਕੀਰਤਪੁਰ ਸਾਹਿਬ (ਪੰਜਾਬ) ਆ ਵਿਰਾਜੇ ਅਤੇ ਧਰਮ ਪਰਚਾਰ ਦੇ ਕਾਰਜ ਵਿੱਚ ਜੁੱਟ ਗਏ। ਆਪ 37 ਸਾਲ 10 ਮਹੀਨੇ 7 ਦਿਨ ਗੁਰਤਾਗੱਦੀ 'ਤੇ ਰਹੇ ਅਤੇ ਕੀਰਤਪੁਰ ਵਿੱਚ ਹੀ ਜੋਤੀ ਜੋਤ ਸਮਾਏ। ਆਪ ਜੀ ਦੇ ਪੰਜ ਸਪੁੱਤਰ ਸਨ: ਬਾਬਾ ਗੁਰਦਿੱਤਾ ਜੀ, ਸੂਰਜ ਮੱਲ, ਅਣੀ ਰਾਇ ਜੀ, ਅਟੱਲ ਰਾਏ ਜੀ, ਤੇਗ ਬਹਾਦਰ ਜੀ ਅਤੇ ਇਕ ਸਪੁੱਤਰੀ ਬੀਬੀ ਵੀਰੋ ਸੀ। ਆਪ ਨੇ ਗੁਰਤਾ ਗੱਦੀ ਬਾਬਾ ਗੁਰਦਿੱਤਾ ਜੀ ਦੇ ਸਪੁੱਤਰ ਅਤੇ ਆਪਣੇ ਪੋਤਰੇ ਹਰਿ ਰਾਇ ਜੀ ਨੂੰ ਦਿੱਤੀ।

ਗੁਰੂ ਹਰਿਗੋਬਿੰਦ ਜੀ ਜਿੱਥੇ ਇੱਕ ਚੰਗੇ ਘੋੜ ਸਵਾਰ, ਤੀਰ ਅੰਦਾਜ਼ ਅਤੇ ਧਾਰਮਿਕ ਰਹਿਨੁਮਾ ਸਨ ਉਥੇ ਆਪ ਸੰਗਤਾਂ ਦੇ ਰਹਿਬਰ ਅਤੇ ਪਰਉਪਕਾਰੀ ਸਖਸ਼ੀਅਤ ਦੇ ਧਾਰਨੀ ਸਨ। ਆਪ ਨੇ ਹਰਿਮੰਦਰ ਸਾਹਿਬ ਸ੍ਰੀ ਅੰਮ੍ਰਿਤਸਰ ਦੇ ਸਾਹਮਣੇ ਅਕਾਲ ਤਖਤ ਬਣਵਾਇਆ। ਅਕਾਲ ਤਖਤ ਤੇ ਅਖਾੜੇ ਲੱਗਣ ਲੱਗੇ ਅਤੇ ਬੀਰ ਰਸੀ ਵਾਰਾਂ ਦਾ ਗਾਇਣ ਹੋਣ ਲੱਗਾ। ਇੱਥੇ ਬੈਠ ਕੇ ਹੀ ਗੁਰੂ ਹਰਗੋਬਿੰਦ ਜੀ ਕੁਸ਼ਤੀਆਂ ਆਦਿ ਵੇਖਦੇ ਅਤੇ ਸਿੱਖਾਂ ਦੇ ਝਗੜਿਆਂ ਦਾ ਵੀ ਨਿਪਟਾਰਾ ਕਰਦੇ ਅਤੇ ਗੁਰਮਤੇ ਹੁੰਦੇ। ਅਕਾਲ ਤਖਤ ਕਿਸੇ ਰਾਜਸੀ ਠਾਠ-ਬਾਠ ਦਾ ਪ੍ਰਭਾਵ ਦਿੰਦਾ ਸੀ। ਗੁਰਸਿੱਖੀ ਦੇ ਪ੍ਰਚਾਰ ਲਈ ਆਪ ਕਸ਼ਮੀਰ, ਗੁਜਰਾਤ, ਵਜੀਰਾਬਾਦ, ਨਨਕਾਣਾ ਸਾਹਿਬ ਅਤੇ ਹੋਰ ਦੁਰੇਡੀਆਂ ਥਾਵਾਂ 'ਤੇ ਗਏ। ਆਪ ਦੇ ਆਸ਼ੀਰਵਾਦ ਨਾਲ ਭਾਈ ਗੁਰਦਾਸ ਜੀ, ਭਾਈ ਬਿਧੀ ਚੰਦ

ਜੀ, ਭਾਈ ਬਹਿਲੋ ਜੀ, ਭਾਈ ਅਲਮਸਤ ਜੀ, ਭਾਈ ਭਗਤੂ ਜੀ ਆਦਿ ਸਿੱਖ ਪ੍ਰਚਾਰ ਖੇਤਰ ਵਿੱਚ ਜੁੱਟੇ ਰਹੇ। ਬਾਬਾ ਗੁਰਦਿੱਤਾ ਜੀ ਗੁਰੂ ਜੀ ਦੇ ਵੱਡੇ ਸਾਹਿਬਜ਼ਾਦੇ ਸਨ। ਗੁਰੂ ਜੀ ਨੇ ਸਿੱਖੀ ਪ੍ਰਚਾਰ ਦਾ ਕੰਮ ਵਿਸ਼ੇਸ਼ ਕਰਕੇ ਉਨ੍ਹਾਂ ਨੂੰ ਹੀ ਸੌਂਪ ਰੱਖਿਆ ਸੀ। ਪ੍ਰਚਾਰ ਦੌਰੇ ਦੌਰਾਨ ਗੁਰੂ ਜੀ ਦੀ ਮੁਲਾਕਾਤ ਗੁਜਰਾਤ ਵਿਖੇ ਸ਼ਾਹ ਦਉਲਾ ਫਕੀਰ ਨਾਲ ਹੋਈ। ਉਸ ਨੇ ਆਪ ਨੂੰ 'ਨਾਨਕ ਫਕੀਰ, ਦੀਨ ਦੁਨੀਆ' ਦਾ ਪੀਰ ਕਹਿਕੇ ਸਤਿਕਾਰਿਆ। ਗੁਰੂ ਜੀ ਨੇ ਵੀ 'ਸ਼ਾਹ ਦਉਲਾ, ਫਕੀਰ ਮਉਲਾ' ਕਹਿਕੇ ਉਸ ਨੂੰ ਮਾਣ ਦਿੱਤਾ। ਪੀਰ ਅਤੇ ਉਸ ਦੇ ਚੇਲਿਆਂ ਦੇ ਪ੍ਰਸ਼ਨਾਂ ਦਾ ਉੱਤਰ ਗੁਰਸਿੱਖੀ ਨੁਕਤਾ-ਨਿਗਾਹ ਨਾਲ ਦੇ ਕੇ ਉਨ੍ਹਾਂ ਦੇ ਭਰਮ ਦੂਰ ਕੀਤੇ। ਭਾਈ ਨੰਦ ਲਾਲ ਗੋਯਾ ਜੀ ਨੇ ਆਪਣੀ ਰਚਨਾ "ਤੌਸੀਫੋ ਸਨਾ" ਵਿੱਚ ਗੁਰੂ ਹਰਗੋਬਿੰਦ ਜੀ ਬਾਰੇ ਸ਼ਰਧਾਪੂਰਵਕ ਇਸ ਪ੍ਰਕਾਰ ਬਿਆਨਿਆ ਹੈ:

ਹਮ ਫਜ਼ ਫ਼ਕਰ ਹਮ ਸਲਤਨਤ ਨਾਮਵਰ।
ਬਫ਼ੁਰਮਾਨਿ ਓ ਜੁਮਲਾ ਜ਼ੋਰੋ ਜਬਰ।
ਦੁਆਲਮ ਮੁਨੱਵਰ ਜ਼ਿ ਅਨਵਾਰਿ ਊ।
ਹਮਾ ਤਿਸ਼ਨਾਇ ਫ਼ੈਜ਼ਿ ਦੀਦਾਰ ਊ।

(ਭਾਵ ਗੁਰੂ ਹਰਗੋਬਿੰਦ ਜੀ ਮੀਰੀ ਅਤੇ ਪੀਰੀ ਵਿੱਚ ਉੱਘੇ ਹਨ ਅਤੇ ਮਨੁੱਖੀ ਤੇ ਦੇਵਤੇ ਸਭ ਉਸ ਦੇ ਹੁਕਮ ਵਿੱਚ ਹਨ।)

ਉਸ ਦੇ ਨੂਰ ਤੋਂ ਦੋਵੇਂ ਜਹਾਨ ਪ੍ਰਕਾਸ਼ਮਾਨ ਹਨ ਅਤੇ ਸਾਰੇ ਹੀ ਉਸ ਦੇ ਦਰਸ਼ਨਾਂ ਦੇ ਤਿਹਾਏ ਹਨ)।

ਆਪ ਦੇ ਅਨਿੰਕ ਸੇਵਕਾਂ ਵਿਚੋਂ ਭਾਈ ਜਵੰਦਾ ਜੀ, ਭਾਈ ਭਗੀਰਥ ਜੀ, ਭਾਈ ਚੂਹੜ ਜੀ, ਭਾਈ ਤਿਲਕਾ ਜੀ, ਭਾਈ ਰੂਪਾ ਜੀ, ਭਾਈ ਸਾਧੂ ਜੀ, ਭਾਈ ਖੀਵਾ ਜੀ ਆਦਿ ਪ੍ਰਮੁੱਖ ਸਨ। ਲਾਹੌਰ ਦੇ ਕਾਜ਼ੀ ਰੁਸਤਮ ਖਾਂ ਦੀ ਲੜਕੀ ਬੀਬੀ ਕੌਲਾਂ ਨੇ ਗੁਰੂ ਜੀ ਦੀ ਸਿੱਖੀ ਧਾਰਨ ਕੀਤੀ। ਬੀਬੀ ਕੌਲਾਂ ਦੀ ਯਾਦ ਵਿੱਚ ਗੁਰੂ ਜੀ ਨੇ ਕੌਲਸਰ ਸਰੋਵਰ ਬਣਵਾਇਆ। ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਬਿਬੇਕਸਰ ਸਰੋਵਰ ਤਿਆਰ ਕਰਵਾਇਆ। 1630 ਈ: ਵਿੱਚ ਆਪਣੇ ਵਸਾਏ ਹਰਗੋਬਿੰਦਪੁਰ ਵਿਖੇ ਮੁਸਲਮਾਨਾਂ ਲਈ ਵੀ ਮਸੀਤ ਤਿਆਰ ਕਰਵਾਈ। ਯੁੱਧ ਦੇ ਮੈਦਾਨ ਵਿੱਚ ਦਵੰਦ ਯੁੱਧ ਵਿੱਚ ਆਪ ਨੇ ਕਦੇ ਦੁਸ਼ਮਣ 'ਤੇ ਪਹਿਲਾਂ ਵਾਰ ਨਾ ਕਰਕੇ ਸਗੋਂ ਉਸ ਨੂੰ ਹੀ ਪਹਿਲ ਕਰਨ ਦਾ ਮੌਕਾ ਦਿੰਦੇ। ਗੁਰੂ ਹਰਗੋਬਿੰਦ ਜੀ ਨੇ ਅੰਧ ਵਿਸ਼ਵਾਸ਼ਾਂ ਵਿੱਚ ਗ੍ਰਸੀ ਲੁਕਾਈ ਨੂੰ ਅੰਧਕਾਰ ਤੋਂ ਸੁਚੇਤ ਕਰਕੇ ਉਨ੍ਹਾਂ ਦੀ ਆਤਮਾ ਨੂੰ ਗਿਆਨ ਮਾਰਗ ਰਾਹੀਂ ਝੰਜੋੜ ਕੇ ਨਵੀਂ ਚਿਣਗ ਪੈਦਾ ਕੀਤੀ। ਗੁਰਮਤਿ ਦੇ ਲਿਖਾਰੀ ਭਾਈ ਗੁਰਦਾਸ ਜੀ ਨੇ ਆਪਣੀ ਰਚਨਾ ਵਿੱਚ ਗੁਰੂ ਹਰਗੋਬਿੰਦ ਜੀ ਬਾਰੇ ਇਸ ਪ੍ਰਕਾਰ ਉਲੇਖਿਆ ਹੈ:

**ਪੰਜ ਪਿਆਲੇ[1] ਪੰਜ ਪੀਰ[2]**
**ਛਠਮੁ ਪੀਰੁ ਬੈਠਾ ਗੁਰੁ ਭਾਰੀ।**
**ਅਰਜਨੁ ਕਾਇਆ ਪਲਟਿ ਕੈ**
**ਮੂਰਤਿ ਹਰਿਗੋਬਿੰਦ ਸਵਾਰੀ।**
**ਚਲੀ ਪੀੜੀ ਸੋਢੀਆਂ**
**ਰੂਪ ਦਿਖਾਵਣਿ ਵਾਰੋ ਵਾਰੀ।**
**ਦਲ ਭੰਜਨ ਗੁਰੁ ਸੂਰਮਾ**
**ਵਡ ਜੋਧਾ ਬਹੁ ਪਰਉਪਕਾਰੀ।**

*1. ਪੰਜ ਪਿਆਲੇ ਹਨ: ਸੱਤ, ਸੰਤੋਖ, ਦਯਾ, ਧਰਮ, ਧੀਰਜ।*

*2. ਪੰਜ ਪੀਰ: ਗੁਰੂ ਨਾਨਕ, ਗੁਰੂ ਅੰਗਦ, ਗੁਰੂ ਅਮਰਦਾਸ, ਗੁਰੂ ਰਾਮਦਾਸ, ਗੁਰੂ ਅਰਜਨ।*

—0— 9463327557

## ਬਾਲਾ ਪ੍ਰੀਤਮ

***ਜਸਪਾਲ ਸਿੰਘ 'ਕੰਵਲ'***

ਰਹਿਮਤਾਂ ਦਾ ਦਾਤਾ ਦੇਖੋ ਕਿੱਡਾ ਮਿਹਰਵਾਨ।
ਡਿਛਿਆਂ ਹੀ ਮੁੱਖ ਜਿਹਦਾ ਸਭ ਦੁੱਖ ਜਾਣ।
ਹੰਕਾਰੀਆਂ ਨੂੰ ਬਾਲਾ ਪ੍ਰੀਤਮ ਸਬਕ ਸਿਖਾਂਵਦਾ।
ਨਿਮਾਣਿਆਂ ਨਿਤਾਣਿਆਂ ਨੂੰ ਗੱਲ ਨਾਲ ਲਾਂਵਦਾ।
ਪੰਡਤਾਂ ਚਤੁਰ ਨਾ ਕਰ ਕੁੱਲ ਦਾ ਤੂੰ ਮਾਣ।
ਡਿਠਿਆਂ ਹੀ ਮੁੱਖ ਜਿਹਦਾ ਸਭ ਦੁੱਖ ਜਾਣ।
ਭਗਤਾਂ ਦੇ ਕਸ਼ਟ ਸਾਰੇ ਪਲਾਂ 'ਚ ਨਿਵਾਰ ਦਾ।
ਬਖ਼ਸ਼ਿਸ਼ਾਂ ਦਾ ਰਹਿਬਰ ਡੁੱਬੀਆਂ ਬੇੜੀਆਂ ਨੂੰ ਤਾਰਦਾ।
ਮੱਤ ਥੋੜੀ ਸਿਫਤ ਵੱਡੀ ਕੀ ਕਰਸਾਂ ਬਿਆਨ।
ਡਿਠਿਆਂ ਹੀ ਮੁੱਖ ਜਿਹਦਾ ਸਭ ਦੁੱਖ ਜਾਣ।
ਆਓ ਸਾਰੇ ਰਲ ਮਿਲ ਕਰੋ ਸ਼ੁਕਰਾਨਾ ਜੀ।
ਅਣਮੁੱਲ ਨਿਹਮਤਾਂ ਦਾ ਲੁੱਟ ਲਓ ਖਜ਼ਾਨਾ ਜੀ।
'ਕੰਵਲ' ਜਿਹੇ ਪਾਪੀਆਂ ਦਾ ਵੀ ਕਰੇ ਕਲਿਆਣ।
ਡਿਠਿਆਂ ਹੀ ਮੁੱਖ ਜਿਹਦਾ ਸਭ ਦੁੱਖ ਜਾਣ।

89689-68397

# ਅਕਲੀ ਕੀਚੈ ਦਾਨੁ

*ਪ੍ਰੋ. ਕਿਰਪਾਲ ਸਿੰਘ ਬਡੂੰਗਰ,*
*ਸਾਬਕਾ ਪ੍ਰਧਾਨ ਸ਼੍ਰੋ. ਗੁ. ਪ੍ਰ. ਕਮੇਟੀ,*
*ਸ੍ਰੀ ਅੰਮ੍ਰਿਤਸਰ।*

ਗ੍ਰਹਿਸਥੀ, ਕ੍ਰਿਤੀ, ਭਗਤੀ ਅਤੇ ਸ਼ਕਤੀ ਦੇ ਸੁਮੇਲ ਅਤੇ ਮਾਨਵੀ ਕਦਰਾਂ-ਕੀਮਤਾਂ ਉੱਤੇ ਅਧਾਰਤ ਗੁਰਮਤਿ ਵਿਚਾਰਧਾਰਾ ਨੇ ਲੋਕਾਈ ਤੇ ਖਾਸ ਕਰਕੇ ਭਾਰਤੀ ਸਮਾਜ ਨੂੰ ਅਣਗਿਣਤ ਬੰਧਨਾਂ ਵਿਚੋਂ ਬੰਦਖਲਾਸ ਕਰਾਕੇ ਸਹੀ ਮਾਰਗ ਦੇ ਤੁਰਨ ਦੀ ਜੁਗਤ ਦਸੀ ਹੈ। ਗੁਰਮਤਿ ਸਮੁੱਚੀ ਲੋਕਾਈ ਲਈ ਦੋਹਾਂ ਅਧਿਆਤਮਕ ਅਤੇ ਸੰਸਾਰਕ ਜੀਵਨ ਦੀ ਪੂਰੀ ਸਫਲਤਾ ਲਈ ਉਚਤਮ ਜੀਵਨ ਜੁਗਤ ਹੈ। ਇਸ ਜੀਵਨ ਜੁਗਤ ਦੀ ਪ੍ਰਮੁੱਖ ਸ਼ਰਤ ਹੈ ਅਕਾਲ ਪੁਰਖ ਦੇ ਹੁਕਮ ਰਜਾ ਵਿਚ ਚਲਣਾ ਅਤੇ ਭਾਣੇ ਨੂੰ ਮਿੱਠਾ ਕਰਕੇ ਮੰਨਣਾ। ਗੁਰੂ ਨਾਨਕ ਦੇਵ ਜੀ ਇਸ ਨੂੰ ਜਪੁਜੀ ਸਾਹਿਬ ਦੀ ਪਹਿਲੀ ਪਉੜੀ ਵਿਚ ਹੀ "ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ ॥ ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ ॥ (1) ਦੁਆਰਾ ਸਪੱਸਟ ਕਰਦੇ ਹਨ। ਗੁਰਮਤਿ ਦਾ ਉਦੇਸ਼ ਮਨੁੱਖ ਨੂੰ ਸਦਾਚਾਰਕ ਜੀਵਨਜਾਂਚ ਪ੍ਰਦਾਨ ਕਰਨਾ ਅਤੇ ਇਕ ਆਦਰਸ਼ਕ ਮਾਨਵ ਬਣਾਉਣਾ ਹੈ। ਮਨੁੱਖ ਸੰਸਾਰਕ ਜੀਵਨ ਜਿਉਂਦਿਆਂ ਸੰਸਾਰ ਤੋਂ ਨਿਰਲੇਪ ਰਹਿਣ ਅਤੇ ਪਦਾਰਥ ਦੀ ਵਰਤੋਂ ਕਰਦੇ ਹੋਏ ਉਹ ਪਦਾਰਥਵਾਦ ਤੋਂ ਉਪਰ ਉਠਕੇ ਪਦਾਰਥ ਦੇ ਸਿਰਜਨਹਾਰ ਨਾਲ ਸਬੰਧ ਪੈਦਾ ਕਰੇ, ਇਹੀ ਗੁਰੂ ਸਾਹਿਬਾਨ ਦਾ ਉਦੇਸ਼ ਅਤੇ ਆਦੇਸ਼ ਸੀ। ਮਨੁੱਖ ਭੌਤਿਕ ਜੀਵਨ ਤੋਂ ਉਪਰ ਉਠਕੇ ਅਧਿਆਤਮਿਕ ਜੀਵਨ ਨਾਲ ਕਿਵੇਂ ਜੁੜੇ, ਇਹੀ ਜੀਵਨ ਜੁਗਤ ਗੁਰਬਾਣੀ ਵਿਚ ਦਰਸਾਈ ਗਈ ਹੈ। "ਵਿਚੇ ਗ੍ਰਿਹ ਸਦਾ ਰਹੈ ਉਦਾਸੀ ਜਿਉ ਕਮਲੁ ਰਹੈ ਵਿਚਿ ਪਾਣੀ ਹੇ ॥ " (1070) ਤਥਾ "ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈ ਸਾਣੇ ॥ ਸੁਰਤਿ ਸਬਦਿ ਭਵ ਸਾਗਰੁ ਤਰੀਐ ਨਾਨਕ ਨਾਮੁ ਵਖਾਣੇ ॥ " (938) ਗੁਰੂ ਸਾਹਿਬਾਨ ਦਾ ਨਿਜੀ ਜੀਵਨ ਵੀ ਸਦਾ ਲਈ ਇਕ ਰੋਲ ਮਾਡਲ ਹੈ। ਗੁਰਬਾਣੀ ਦੀ ਸਿੱਖਿਆ ਮਨੁੱਖ ਨੂੰ ਪਦਾਰਥ ਤੋਂ ਪਰਮਾਰਥ ਤਕ ਲਿਜਾ ਕੇ ਅਕਾਲ ਜੋਤ ਨਾਲ ਜੋੜਦੀ ਹੈ, ਸਚਿਆਰਾ ਬਣਾਉਂਦੀ ਹੈ। ਮਨੁੱਖ ਨੂੰ ਨਾਮ ਅੰਮ੍ਰਿਤ ਦੇ ਰਸ ਨਾਲ ਸਰਸਾਰ ਕਰਕੇ ਅਮਰ ਕਰਦੀ ਹੈ। ਉਸ ਦੇ ਅਗਿਆਨ ਰੂਪੀ ਹਨੇਰੇ ਮਨ ਵਿਚ ਰੱਬੀ ਜੋਤ ਜਗਾਕੇ ਉਸ ਦੀ ਅੰਤਰ-ਆਤਮਾ ਨੂੰ ਪਰਮਸਤਿ ਦੀ ਰੋਸ਼ਨੀ ਨਾਲ ਜਗਮਗਾ ਦਿੰਦੀ ਹੈ। "ਗਿਆਨ ਅੰਜਨੁ ਗੁਰਿ ਦੀਆ ਅਗਿਆਨ ਅੰਧੇਰ ਬਿਨਾਸੁ ॥ " (293) ਗੁਰਮਤਿ ਦੀ ਇਹ ਸੋਝੀ ਮਨੁੱਖਤਾ ਨੂੰ ਜੀਵਨ ਦਾਨ ਪ੍ਰਦਾਨ ਕਰਦੀ ਹੈ। ਇਹ ਦਾਨ ਸਭ ਤੋਂ ਉੱਤਮ ਦਾਨ ਅਤੇ ਮਨੁੱਖਤਾ ਦੀ ਸਭ ਤੋਂ ਵੱਡੀ ਸੇਵਾ ਹੈ। ਗੁਰੂ ਸਾਹਿਬਾਨ ਨੇ ਆਪਣੇ ਜੀਵਨ ਵਿਚ ਅਨੇਕਾਂ ਗੁਰਸਿੱਖਾਂ ਨੂੰ ਜੀਵਨ ਦਾਨ ਦਿੱਤਾ। ਇਸ ਉਦੇਸ਼ ਦੀ ਪੂਰਤੀ ਲਈ ਅੰਮ੍ਰਿਤ ਬਾਣੀ ਦੀ ਰਚਨਾ ਕਰਕੇ ਉਹਨਾਂ ਨੇ ਮਨੁੱਖਤਾ ਉੱਤੇ ਵੱਡਾ ਪਰਉਪਕਾਰ ਕੀਤਾ ਹੈ:

**ਜਨਮ ਮਰਣ ਦੁਹਹੂ ਮਹਿ ਨਾਹੀ ਜਨ ਪਰਉਪਕਾਰੀ ਆਏ ॥**
**ਜੀਅ ਦਾਨੁ ਦੇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਏ ॥** (749)

ਸਮਾਜਿਕ ਅਤੇ ਧਾਰਮਿਕ ਕਦਰਾਂ-ਕੀਮਤਾਂ ਦੀ ਬਹਾਲੀ ਅਤੇ ਜਮੀਰ ਦੀ ਅਜ਼ਾਦੀ ਲਈ ਆਪਣਾ ਸੀਸ ਦਾਨ ਦੇ ਦੇਣਾ ਸਭ ਤੋਂ ਮਹਾਨ ਕਾਰਜ ਹੈ। "ਸੀਸੁ ਵਢੇ ਕਰਿ ਬੈਸਣੁ ਦੀਜੈ ਵਿਣੁ ਸਿਰ ਸੇਵ ਕਰੀਜੈ ॥ " (558) ਗੁਰੂ ਸਾਹਿਬਾਨ ਨੇ ਆਪਣਾ ਜੀਵਨ ਲੋਕਾਈ ਦੀ ਸੇਵਾ ਵਿਚ ਲਾਕੇ ਇਹ ਕੀਰਤੀਮਾਨ ਸਥਾਪਤ ਕਰ ਦਿੱਤਾ ਕਿ ਖਲਕਤ ਦੀ ਸੇਵਾ ਕਰਨਾ ਹੀ ਸਰਬੋਤਮ ਕਾਰਜ ਹੈ। ਇਹੋ ਹੀ ਮਹਾਨ ਦਾਨ ਹੈ। ਜੀਵਨ ਦਾਨ ਵੀ, ਕਿਉਂ ਕਿ ਪ੍ਰਭੂ ਪਰਮਾਤਮਾ ਖਲਕਤ ਵਿਚ ਆਪ ਵਿਆਪਕ ਹੈ ਅਤੇ ਇਸ ਤਰ੍ਹਾਂ ਖਲਕਤ ਦੀ ਸੇਵਾ ਹੀ ਖਾਲਕ ਦੀ ਸੇਵਾ ਹੈ, ਗੁਰੂ ਅਰਜਨ ਦੇਵ ਜੀ ਫਰੀਦ ਜੀ ਨੂੰ ਸੰਬੋਧਨ ਹੁੰਦਿਆ ਫਰਮਾਉਂਦੇ ਹਨ, "ਫਰੀਦਾ ਖਾਲਕੁ ਖਲਕ ਮਹਿ ਖਲਕ ਵਸੈ ਰਬ ਮਾਹਿ ॥ ਮੰਦਾ ਕਿਸ ਨੋ ਆਖੀਐ ਜਾਂ ਤਿਸੁ ਬਿਨੁ ਕੋਈ ਨਾਹਿ ॥ " (1381) ਗੁਰੂ ਸਾਹਿਬ ਨੇ ਲੋਕਾਈ ਨੂੰ "ਸੇਵਾ" ਦਾ ਮਹੱਤਵ ਇਉਂ ਸਮਝਾਇਆ ਹੈ, "ਵਿਚਿ ਦੁਨੀਆ ਸੇਵ ਕਮਾਈਐ ॥ ਤਾ ਦਰਗਹ ਬੈਸਣੁ ਪਾਈਐ ॥ " (26) ਅਤੇ ਭਾਈ ਗੁਰਦਾਸ ਜੀ ਫਰਮਾਉਂਦੇ ਹਨ, "ਵਿਣ ਸੇਵਾ ਧ੍ਰਿਗ ਹਥ ਪੈਰ ਹੋਰ ਨਿਹਫਲ ਸਭ ਕਰਨੀ।" ਪਰੰਤੂ ਇਹ ਸੇਵਾ ਤਾਂ ਹੀ ਥਾਇ ਪੈਂਦੀ ਹੈ ਜੇਕਰ ਇਹ ਨਿਸ਼ਕਾਮ ਹੋਵੇ ਕਿਸੇ ਮਨੋਰਥ ਜਾਂ ਕਾਰਜ ਸਿਧੀ ਲਈ ਕੀਤਾ ਦਾਨ ਜਾਂ ਸੇਵਾ ਨਿਸਫਲ ਹੀ ਹੁੰਦਾ ਹੈ। ਗੁਰਵਾਕ ਹੈ, "ਸੇਵਾ ਕਰਤ ਹੋਇ ਨਿਹਕਾਮੀ ॥ ਤਿਸ ਕਉ ਹੋਤ ਪਰਾਪਤਿ ਸੁਆਮੀ ॥ " (286) ਗੁਰੂ ਨਾਨਕ ਦੇਵ ਜੀ ਆਸਾ ਦੀ ਵਾਰ ਵਿਚ ਹੋਰ ਸਪੱਸਟ ਕਰਦੇ ਹਨ, "ਧਰਮੀ ਧਰਮੁ ਕਰਹਿ ਗਾਵਾਵਹਿ ਮੰਗਹਿ ਮੋਖ ਦੁਆਰੁ ॥ " (469) ਗੁਰੂ ਤੇਗ ਬਹਾਦਰ ਜੀ ਦੀ

ਸ਼ਹਾਦਤ ਇਸ ਗੱਲ ਦੀ ਸ਼ਾਹਦੀ ਭਰਦੀ ਹੈ ਕਿ ਆਪਣੇ ਲਈ ਜੀਵਨ ਬਸਰ ਕਰਨ ਨਾਲੋਂ "ਅਪਨਾ ਬਿਗਾਰਿ ਬਿਰਾਂਨਾ ਸਾਂਢੈ ॥" ਵਾਲਾ ਦੂਜਿਆਂ ਪ੍ਰਤੀ ਹਮਦਰਦੀ, ਪ੍ਰੇਮ ਅਤੇ ਭਾਈਚਾਰੇ ਦੀ ਭਾਵਨਾ ਵਾਲਾ ਜੀਵਨ ਵਧੇਰੇ ਮਹੱਤਵਪੂਰਨ ਹੈ। ਜਿਸ ਨਾਲ ਮਨ ਵਿਚ ਸੇਵਾ ਅਤੇ ਪਰਉਪਕਾਰ ਦੀ ਭਾਵਨਾ ਦਾ ਪ੍ਰਗਟਾਵਾ ਹੁੰਦਾ ਹੈ। ਉਹਨਾਂ ਦੀ ਸ਼ਹਾਦਤ ਨੂੰ ਜਗਤ ਵਿਚ ਮਹਾਨ ਬਲਿਦਾਨ ਦਾ ਨਾਂ ਦਿਤਾ ਗਿਆ ਹੈ। ਜਿਨ੍ਹਾਂ ਨੇ ਧਰਮ ਦੀ ਰੱਖਿਆ ਕਰਨੀ ਸੀ ਉਹ ਬਲਹੀਣ ਹੋਕੇ ਬਾਦਸ਼ਾਹਾਂ ਦੀ ਚਾਪਲੂਸੀ ਕਰਨ ਲੱਗੇ ਸਨ ਅਤੇ ਜਿਨ੍ਹਾਂ ਨੇ ਧਰਮ ਦਾ ਪ੍ਰਚਾਰ-ਪਰਸਾਰ ਕਰਨਾ ਸੀ, ਉਹ ਰੂੜ੍ਹੀਵਾਦੀ ਰਸਮਾਂ ਵਿਚ ਖਚਿਤ ਹੋਕੇ ਲੋਕਾਈ ਨੂੰ ਲੁੱਟਣ ਦਾ ਕਾਰਜ ਕਰ ਰਹੇ ਸਨ। ਗੁਰੂ ਸਾਹਿਬ ਉਹਨਾਂ ਹਾਲਾਤ ਨੂੰ ਇਉਂ ਸਪੱਸ਼ਟ ਕਰਦੇ ਹਨ, "ਖਤ੍ਰੀਆ ਤ ਧਰਮੁ ਛੋਡਿਆ ਮਲੇਛ ਭਾਖਿਆ ਗਹੀ ॥" (663) ਅਤੇ "ਮਾਣਸ ਖਾਣੇ ਕਰਹਿ ਨਿਵਾਜ ॥ ਛੁਰੀ ਵਗਾਇਨਿ ਤਿਨ ਗਲਿ ਤਾਗ ॥" (471) ਇਸ ਸਮੇਂ ਆਮ ਲੋਕਾਂ ਦੀ ਬਾਂਹ ਫੜਨ ਵਾਲਾ ਕੋਈ ਨਹੀਂ ਸੀ। ਏਸੇ ਲਈ ਹੀ ਆਪਣੇ ਧਰਮ ਅਤੇ ਸਭਿਆਚਾਰ ਦੀ ਰਾਖੀ ਕਰਨੋ ਅਸਮਰੱਥ ਕਸ਼ਮੀਰੀ ਬ੍ਰਾਹਮਣ ਪੰਡਤ ਕਿਰਪਾ ਰਾਮ ਦੀ ਅਗਵਾਈ ਵਿਚ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਦਰਬਾਰ ਵਿਚ ਫਰਿਆਦੀ ਬਣਕੇ ਪਹੁੰਚੇ ਸਨ ਅਤੇ ਗੁਰੂ ਸਾਹਿਬ ਨੇ ਉਨ੍ਹਾਂ ਦੀ ਬਾਂਹ ਫੜੀ ਸੀ, "ਬਾਂਹਿ ਜਿਨ੍ਹਾਂ ਦੀ ਪਕੜੀਏ ਸਿਰ ਦੀਜੈ ਬਾਂਹਿ ਨ ਛੋਡੀਏ" ਦਾ ਕੌਤਕ ਮਹਾਨ ਬਲੀਦਾਨ ਦੇ ਕੇ ਗੁਰੂ ਜੀ ਨੇ ਰਚਾਇਆ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਇਸ ਸ਼ਹੀਦੀ ਬਾਰੇ ਇਉਂ ਪੁਸ਼ਟੀ ਕਰਦੇ ਹਨ, "ਤਿਲਕ ਜੰਞੂ ਰਾਖਾ ਪ੍ਰਭ ਤਾ ਕਾ। ਕੀਨੋ ਵਡੋ ਕਲੂ ਮਹਿ ਸਾਕਾ।"

ਗੁਰੂ ਸਾਹਿਬਾਨ ਨੇ ਆਪ ਖੁਦ ਹੱਥੀ ਲੋਕਾਂ ਦੀ ਸੇਵਾ ਕੀਤੀ। ਸੇਵਾ ਅਤੇ ਸਿਮਰਨ ਦਾ ਨਤੀਜਾ ਹੀ ਸੀ ਕਿ "ਗੁਰੂ ਸਿੱਖ ਸਿੱਖ ਗੁਰੂ ਹੈ" ਅਨੁਸਾਰ ਗੁਰੂ ਜੀ ਦੇ ਅਨਿਨ ਸਿੱਖ ਸੇਵਕ ਗੁਰੂ ਪਦਵੀ ਵਾਲੇ ਬਣੇ। ਤਰਨਤਾਰਨ ਸਾਹਿਬ ਦੀ ਧਰਤੀ ਸਦਾ ਲਈ ਗੁਆਹ ਰਹੇਗੀ ਕਿ ਗੁਰੂ ਅਰਜਨ ਦੇਵ ਪਾਤਸ਼ਾਹ ਨੇ ਆਪਣੇ ਹੱਥੀ ਕੋਹੜਿਆਂ ਦੀ ਅਤੇ ਗੁਰੂ ਹਰਿ ਕ੍ਰਿਸ਼ਨ ਸਾਹਿਬ ਨੇ ਦਿਲੀ ਵਿਖੇ ਸ਼ੀਤਲਾ ਮਾਤਾ ਨਾਲ ਪੀੜਤ ਲੋਕਾਂ ਦੀ ਸੇਵਾ ਕੀਤੀ। ਮਾਤਾ ਖੀਵੀ ਜੀ ਨੇ ਆਪਣੇ ਹਥੀਂ ਲੰਗਰ ਦੀ ਸੇਵਾ ਕੀਤੀ ਅਤੇ ਪੰਥ ਅੰਦਰ "ਸੰਗਤ ਅਤੇ ਪੰਗਤ" ਦੀ ਪ੍ਰਥਾ ਨੂੰ ਪੱਕੇ ਤੌਰ ਉਤੇ ਸੰਸਥਾਗਤ ਬਣਾ ਦਿਤਾ ਭਾਵੇਂ ਆਪਣੇ ਸਰੀਰ ਉਤੇ ਕਸ਼ਟ ਝਲੇ। ਗੁਰਵਾਕ ਹੈ:-

ਆਇਆ ਤਾ ਕਾ ਸਫਲ ਹੈ ਪਰਉਪਕਾਰੀ ਹੋਇ।
ਦੁਖ ਸਹੈ ਸਿਰ ਆਪਣੇ ਸੁਖੀ.ਸਭ ਹੋਇ।
(ਸਰਬ ਲੋਹ ਗ੍ਰੰਥ)

ਗੁਰੂ ਗੋਬਿੰਦ ਸਿੰਘ ਜੀ ਨੂੰ ਸਾਰਾ ਸੰਸਾਰ ਅਤੇ ਸੰਸਾਰ ਦਾ ਇਤਹਾਸ "ਸਰਬੰਸਦਾਨੀ" ਕਰਕੇ ਜਾਣਦਾ ਅਤੇ ਸਤਿਕਾਰਦਾ ਹੈ। ਨਿਸ਼ਚੇ ਹੀ ਦੇਸ਼, ਕੌਮ, ਧਰਮ ਅਤੇ ਮਾਨਵੀ ਕਦਰਾਂ ਕੀਮਤਾਂ ਮਨੁੱਖੀ ਬਰਾਬਰੀ, ਮਨੁੱਖੀ ਅਧਿਕਾਰਾਂ ਅਤੇ ਜ਼ਮੀਰ ਦੀ ਅਜ਼ਾਦੀ ਲਈ ਗੁਰੂ ਸਾਹਿਬ ਨੇ ਆਪਣਾ ਸਾਰਾ ਸਰਬੰਸ ਹੀ ਦਾਨ ਕਰ ਦਿਤਾ। "ਯਾਰੜੇ ਦਾ ਸਾਨੂੰ ਸਥਰ ਚੰਗਾ ਭਠ ਖੇੜਿਆ ਦਾ ਰਹਿਣਾ" ਦੁਨੀਆਂ ਦੀ ਕਿਸੇ ਵੀ ਵੱਡੀ ਤੋਂ ਵੱਡੀ ਹਸਤੀ ਨੇ ਅਜਿਹਾ ਨਹੀਂ ਕੀਤਾ। ਇਹ ਤਾਂ ਦਾਨਾ ਸਿਰ ਦਾਨ ਹੀ ਸੀ। ਮਹਾਂਦਾਨ ਸੀ। ਅਲੌਕਿਕ ਅਤੇ ਅਦੁੱਤੀ ਦਾਨ ਸੀ।

ਧਰਮ ਗ੍ਰੰਥਾਂ ਵਿਚ ਦਾਨ ਨੂੰ ਵੱਖ-ਵੱਖ ਰੂਪਾਂ ਵਿਚ ਦਰਸਾਇਆ ਗਿਆ ਹੈ। ਦਾਨ ਦਾ ਸਿੱਧਾ-ਅਸਿੱਧਾ ਸੰਬੰਧ ਪ੍ਰੋਹਿਤ ਸ਼੍ਰੇਣੀ ਨਾਲ ਜੁੜਿਆ ਹੋਇਆ ਸੀ ਜਿਹੜੀ ਕਿ ਦਾਨ ਲੈਕੇ ਰਸਮਾਂ ਕਰਨ ਤਕ ਸੀਮਿਤ ਹੋਕੇ ਰਹਿ ਗਈ ਸੀ। ਸਮਾਜ ਦੀ ਸਮਾਜਿਕ ਅਤੇ ਧਾਰਮਿਕ ਦਸ਼ਾ ਸੁਧਾਰਨ ਵਾਲੇ ਪਾਸੇ ਉਹਨਾਂ ਅੱਖਾਂ ਬੰਦ ਕਰ ਲਈਆਂ ਸਨ ਸਗੋਂ ਸਿਧੀ ਸਾਦੀ ਲੁਕਾਈ ਦੇ ਸਾਹਮਣੇ ਅਨੇਕ ਪ੍ਰਕਾਰੀ ਭ੍ਰਮ ਜਾਲ ਖੜਾ ਕਰਕੇ ਉਨ੍ਹਾਂ ਨੂੰ ਦਾਨ ਦੇ ਨਾਮ ਉਤੇ ਲੁੱਟ ਰਹੇ ਸਨ। ਜਿਵੇਂ ਕਿ ਲੜਕੇ-ਲੜਕੀ ਦੇ ਵਿਆਹ ਸਮੇਂ ਫੇਰਿਆ ਦੀ ਰਸਮ ਨੇਪਰੇ ਚਾੜਨ ਲਈ ਲੜਕੀ ਅਤੇ ਲੜਕੇ ਦੇ ਮਾਪਿਆਂ ਦੀ ਖੂਬ ਲੁੱਟ ਕੀਤੀ ਜਾਂਦੀ ਸੀ ਜੋ ਅੱਜ ਵੀ ਜਾਰੀ ਹੈ। ਮ੍ਰਿਤਕ ਸਰੀਰ ਦੇ ਅੰਤਮ ਸੰਸਕਾਰਾਂ ਸਮੇਂ ਵੀ ਪੂਰੀ ਬੇਸ਼ਰਮੀ ਨਾਲ ਲੁੱਟ ਕੀਤੀ ਜਾਂਦੀ ਸੀ ਅਤੇ ਅੱਜ ਵੀ ਜਾਰੀ ਹੈ। ਇਹ ਸਭ ਕੁਝ ਦਾਨ ਦੇ ਨਾਮ ਵਿਚ ਹੀ ਕੀਤਾ ਜਾਂਦਾ ਹੈ। ਗੁਰੂ ਸਾਹਿਬ ਨੇ ਇਸ ਨੂੰ ਹੱਦ ਕਰਦਿਆਂ ਅਜਿਹਾ ਕੰਮ ਕਰਨ ਵਾਲੇ ਪਾਂਡੇ ਨੂੰ ਇਉਂ ਤਾੜਨਾ ਕੀਤੀ ਹੈ, "ਸਸੈ ਸੰਜਮੁ ਗਇਓ ਮੂੜੇ ਏਕੁ ਦਾਨੁ ਤੁਧੁ ਕੁਥਾਇ ਲਇਆ ॥ ਸਾਈ ਪੁਤ੍ਰੀ ਜਜਮਾਨ ਕੀ ਸਾ ਤੇਰੀ ਏਤੁ ਧਾਨਿ ਖਾਧੈ ਤੇਰਾ ਜਨਮੁ ਗਇਆ ॥" (435) ਰਾਜਿਆਂ/ਮਹਾਰਾਜਿਆਂ ਨੂੰ ਵੀ ਆਪਣੇ ਭਰਮ ਜਾਲ ਵਿਚ ਫਸਾਕੇ ਉਨ੍ਹਾਂ ਤੋਂ ਗਊਆ, ਘੋੜਿਆਂ, ਹਾਥੀਆਂ, ਜਾਇਦਾਦਾਂ ਅਤੇ ਮੋਟੀਆਂ ਰਕਮਾਂ ਦੇ ਦਾਨ ਪ੍ਰਾਪਤ ਕੀਤੇ ਜਾਂਦੇ ਰਹੇ ਹਨ।

ਗੁਰੂ ਸਾਹਿਬ ਨੇ ਪੂਜਾਰੀ ਸ਼੍ਰੇਣੀ ਦੇ "ਕੰਨਿਆ ਦਾਨ" ਦੇ ਵਿਚਾਰ ਨੂੰ ਪੂਰੀ ਤਰ੍ਹਾਂ ਰੱਦ ਕੀਤਾ ਹੈ ਸਗੋਂ "ਏਕ ਜੋਤਿ ਦੁਇ ਮੂਰਤੀ ਧਨ ਪਿਰੁ ਕਹੀਐ ਸੋਇ ॥" (788) ਭਾਵ ਇਕ ਦੂਸਰੇ ਦੇ ਪੂਰਕ ਆਖਕੇ ਬੇਟੀਆਂ/ਧੀਆਂ ਨੂੰ ਬਰਾਬਰੀ

ਅਤੇ ਪੂਰਾ ਸਨਮਾਨ ਦਿਤਾ ਹੈ। ਕੰਨਿਆ ਦਾਨ ਕਹਿਣ ਅਤੇ ਔਰਤ ਨੂੰ ਮੰਦਾ ਕਹਿਣ ਵਾਲਿਆਂ ਨੂੰ "ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ ॥" (473) ਕਹਿਕੇ ਸਹੀ ਮਾਰਗ ਦਰਸਾਇਆ ਹੈ। ਗੁਰਮਤਿ ਵਿਚਾਰਧਾਰਾ ਅਨੁਸਾਰ ਧੀ ਲਈ ਚੰਗੇ ਗੁਣ ਭਾਵ ਨੇਕੀ, ਸੀਲ, ਸੰਜਮ, ਸੇਵਾ, ਸਿਮਰਨ, ਪਰਉਪਕਾਰਤਾ, ਸਹਿਨਸ਼ੀਲਤਾ, ਪ੍ਰੇਮ-ਪਿਆਰ ਆਦਿ ਗੁਣਾਂ ਦਾ ਦਾਨ ਦੇਣਾ ਹੀ ਉਤਮ ਮੰਨਿਆ ਗਿਆ। ਗੁਰਵਾਕ ਹੈ:

ਹਰਿ ਪ੍ਰਭੁ ਮੇਰੇ ਬਾਬੁਲਾ ਹਰਿ ਦੇਵਹੁ ਦਾਨੁ ਮੈ ਦਾਜੋ ॥
ਹਰਿ ਕਪੜੋ ਹਰਿ ਸੋਭਾ ਦੇਵਹੁ ਜਿਤੁ ਸਵਰੈ ਮੇਰਾ ਕਾਜੋ ॥
ਹਰਿ ਹਰਿ ਭਗਤੀ ਕਾਜੁ ਸੁਹੇਲਾ ਗੁਰਿ ਸਤਿਗੁਰਿ ਦਾਨੁ ਦਿਵਾਇਆ ॥
ਖੰਡਿ ਵਰਭੰਡਿ ਹਰਿ ਸੋਭਾ ਹੋਈ ਇਹੁ ਦਾਨੁ ਨ ਰਲੈ ਰਲਾਇਆ ॥ (78)

ਇਸੇ ਤਰ੍ਹਾਂ ਸੂਰਜ ਗ੍ਰਹਿਣ ਸਮੇਂ ਅੰਨੇ ਘੋੜੇ ਦਾ ਦਾਨ ਮੰਗਿਆ ਜਾਂਦਾ ਹੈ। ਚੰਦਰਮਾ ਗ੍ਰਹਿਣ ਸਮੇਂ ਦਾਨ ਦਿਤੇ ਜਾਂਦੇ ਹਨ ਅਤੇ "ਸਨੀ" ਅਤੇ "ਮੰਗਲ" ਦੇਵਤਾ ਦੀ ਪ੍ਰਸੰਨਤਾ ਪ੍ਰਾਪਤ ਕਰਨ ਹਿਤ ਦਾਨ ਦਿਤੇ ਜਾ ਰਹੇ ਹਨ। ਇਹ ਦਾਨ ਲੈ ਕੌਣ ਰਿਹਾ ਹੈ? ਉਸ ਦੀ ਸਖਸੀਅਤ ਕੀ ਹੈ? ਦਾਨ ਲੈਣ ਵਾਲੇ ਦਾ ਨਿਜੀ ਜੀਵਨ ਕਿਹੋ ਜਿਹਾ ਹੈ? ਭਗਤਾਂ ਅਤੇ ਗੁਰੂ ਸਾਹਿਬਾਨ ਨੇ ਅਰਥਾਤ ਗੁਰਮਤਿ ਵਿਚਾਰਧਾਰਾ ਨੇ ਇਹਨਾਂ ਪਖੰਡੀਆਂ ਤੋਂ ਸੁਚੇਤ ਕਰਦਿਆਂ ਇਹਨਾਂ ਦੇ ਪਖੰਡ ਦਾ ਖੂਬ ਪਰਦਾਫਾਸ ਕੀਤਾ ਹੈ। ਅਜਿਹੇ ਪਖੰਡੀਆਂ ਪਾਸ ਆਪਣੀ ਕ੍ਰਿਤ-ਕਮਾਈ ਲੁਟਾਉਣ ਦਾ ਕੋਈ ਲਾਭ ਨਹੀਂ ਹੈ। ਸਤਿਗੁਰੂ ਲੋਕਾਈ ਨੂੰ ਵਾਰ-ਵਾਰ ਸਮਝਾਉਂਦੇ ਹਨ ਕਿ ਦਾਨ, ਮਦੱਦ ਜਾਂ ਚੜ੍ਹਾਵਾ ਕਿਸ ਨੂੰ ਦੇਣਾ ਹੈ। ਇਸ ਬਾਰੇ ਜਰੂਰ ਸੁਚੇਤ ਹੋਣਾ ਚਾਹੀਦਾ ਹੈ। ਗੁਰਵਾਕ ਹੈ:-

ਚਿਟੇ ਜਿਨ ਕੇ ਕਪੜੇ ਮੈਲੇ ਚਿਤ ਕਠੋਰ ਜੀਉ ॥
ਤਿਨ ਮੁਖਿ ਨਾਮੁ ਨ ਊਪਜੈ ਦੂਜੈ ਵਿਆਪੇ ਚੋਰ ਜੀਉ ॥
ਮੂਲੁ ਨ ਬੂਝਹਿ ਆਪਣਾ ਸੇ ਪਸੂਆ ਸੇ ਢੋਰ ਜੀਉ ॥
(751)

ਤਥਾ

ਗਜ ਸਾਢੇ ਤੈ ਤੈ ਧੋਤੀਆ ਤਿਹਰੇ ਪਾਇਨਿ ਤਗ ॥
ਗਲੀ ਜਿਨ੍ਹਾ ਜਪਮਾਲੀਆ ਲੋਟੇ ਹਥਿ ਨਿਬਗ ॥
ਓਇ ਹਰਿ ਕੇ ਸੰਤ ਨ ਆਖੀਅਹਿ ਬਾਨਾਰਸਿ ਕੇ ਠਗ ॥
ਐਸੇ ਸੰਤ ਨ ਮੋ ਕਉ ਭਾਵਹਿ ॥
ਡਾਲਾ ਸਿਉ ਪੇਡਾ ਗਟਕਾਵਹਿ ॥
(476)

ਅੱਜ ਵੀ ਲੰਮੇ-ਲੰਮੇ ਚੋਲਿਆਂ ਵਾਲੇ ਅਖੌਤੀ ਰੱਬ ਰੂਪ ਮਹਾਂਪੁਰਸ਼ ਅਤੇ ਸਰੀਰ ਉੱਤੇ ਵੱਡੇ-ਵੱਡੇ ਧਾਰਮਿਕ ਚਿੰਨ੍ਹਾਂ ਦਾ ਪ੍ਰਗਟਾਵਾ ਕਰਨ ਵਾਲੇ "ਅੰਦਰਹੁ ਝੂਠੇ ਪੈਜ ਬਾਹਰਿ ਦੁਨੀਆ ਅੰਦਰਿ ਫੈਲੁ ॥" (473) ਤਥਾ "ਅਵਰ ਉਪਦੇਸੈ ਆਪਿ ਨ ਕਰੈ ॥ ਆਵਤ ਜਾਵਤ ਜਨਮੈ ਮਰੈ ॥" (269) ਤਥਾ "ਮਨਿ ਅੰਧਾ ਨਾਉ ਸੁਜਾਣੁ ॥" (471) ਜੀਵਨ ਵਾਲੇ ਭੱਦਰਪੁਰਸ਼ ਸਾਡੇ ਸਮਾਜ ਦੀ ਲੁੱਟ ਕਰ ਰਹੇ ਹਨ। ਅਫਸੋਸ ਇਸ ਗੱਲ ਦਾ ਹੈ ਕਿ ਇਹ ਸਭ ਉਦੋ ਹੋ ਰਿਹਾ ਹੈ ਜਦੋਂ ਮਨੁੱਖ ਨੇ ਵਿਗਿਆਨ ਦੇ ਖੇਤਰ ਵਿਚ ਅਚੰਭਿਤ ਕਰਨ ਵਾਲੀਆਂ ਖੋਜਾਂ ਕਰ ਲਈਆਂ ਹਨ ਅਤੇ ਅਜੋਕੇ ਯੁੱਗ ਨੂੰ ਵਿਗਿਆਨਕ ਯੁੱਗ ਕਰਕੇ ਜਾਣਿਆ ਜਾ ਰਿਹਾ ਹੈ।

ਇਸੇ ਤਰ੍ਹਾਂ ਵੱਖ-ਵੱਖ ਗ੍ਰਹਿਆਂ ਦੇ ਨਾਮ ਉੱਤੇ ਇਕ ਡਰਾਉਣਾ ਭਰਮ ਜਾਲ ਬੁਣਕੇ ਲੋਕਾਂ ਤੋਂ ਇਨ੍ਹਾਂ ਗ੍ਰਹਿਆਂ ਤੋਂ ਬਚਾਉਣ ਲਈ ਅਨੇਕ ਪ੍ਰਕਾਰੀ ਦਾਨ ਮੰਗਿਆ ਜਾ ਰਿਹਾ ਹੈ ਅਤੇ ਲੋਕ ਅਗਿਆਨਤਾ ਅਤੇ ਭੈਅ ਵੱਸ ਇਹ ਦਾਨ ਦੇਈ ਜਾ ਰਹੇ ਹਨ ਕਿਉਂ ਕਿ ਉਨ੍ਹਾਂ ਨੂੰ ਅਸਲ ਤੇ ਸਹੀ ਦਾਨ ਬਾਰੇ ਸੋਝੀ ਹੀ ਨਹੀਂ ਹੈ। ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਸ਼ਹਾਦਤ ਨੇ ਇਹ ਸਾਬਿਤ ਕਰ ਦਿੱਤਾ ਸੀ ਕਿ ਜਦੋਂ ਤਕ ਆਮ ਲੋਕਾਂ ਵਿਚ ਬਲ ਅਤੇ ਸੋਝੀ ਪੈਦਾ ਨਾ ਕੀਤਾ ਜਾਵੇ ਉਸ ਸਮੇਂ ਤਕ ਸਮੱਸਿਆ ਦਾ ਹੱਲ ਸੁਚਾਰੂ ਰੂਪ ਵਿਚ ਨਹੀਂ ਕੱਢਿਆ ਜਾ ਸਕਦਾ। ਸਿੱਖ ਧਰਮ ਵਿਚ ਪ੍ਰੋਹਿਤ ਸ਼੍ਰੇਣੀ ਦਾ ਕੋਈ ਸਥਾਨ ਨਹੀਂ ਹੈ ਅਤੇ ਏਸੇ ਕਰਕੇ ਹਰ ਇਕ ਸਿੱਖ ਸਮੂਹ ਧਾਰਮਿਕ ਅਤੇ ਸਮਾਜਿਕ ਕਾਰਜ ਖੁੱਦ ਕਰਨ ਵਿਚ ਸਮਰੱਥ ਮੰਨਿਆ ਜਾਂਦਾ ਹੈ। ਮਾਇਕ ਸਥਿਰਤਾ ਮਾਨਸਿਕ ਦ੍ਰਿੜਤਾ ਪ੍ਰਦਾਨ ਕਰਦੀ ਹੈ। ਮਾਇਕ ਤੌਰ ਤੇ ਸਥਿਰ ਬਣਾਉਣ ਲਈ ਗੁਰੂ ਜੀ ਨੇ ਸਿੱਖਾਂ ਨੂੰ ਕ੍ਰਿਤ ਕਰਨ ਅਤੇ ਦਸਵੰਧ ਦੇਣ ਦਾ ਆਦੇਸ਼ ਦਿੱਤਾ। ਮਾਇਕ ਸਥਿਰਤਾ ਦਾ ਵੱਡਾ ਕਾਰਨ ਇਹ ਸੀ ਕਿ ਸਿੱਖ ਸਮਾਜ ਵਿਚ ਮਜ਼ਬੂਤੀ ਨਾਲ ਸਮੂਹ ਕਾਰਜ ਕਰਨ ਦੇ ਸਮਰੱਥ ਹੋ ਸਕਣ। ਸ਼ਸਤਰ ਅਤੇ ਸ਼ਾਸਤਰ ਵਿੱਦਿਆ ਗ੍ਰਹਿਣ ਕਰਨ ਵਿਚ ਉਹਨਾਂ ਨੂੰ ਕੋਈ ਮੁਸ਼ਕਿਲ ਪੇਸ਼ ਨਾ ਆਵੇ। ਗੁਰਸਿੱਖਾਂ ਦੀ ਸੇਵਾ ਨੂੰ ਸਭ ਤੋਂ ਉੱਤਮ ਮੰਨਦੇ ਹੋਏ ਦਸਮ ਗ੍ਰੰਥ ਵਿਚ ਦੱਸਿਆ ਗਿਆ ਹੈ ਕਿ ਗੁਰਸਿੱਖਾਂ ਦੀ ਸੇਵਾ ਅਤੇ ਉਨ੍ਹਾਂ ਨੂੰ ਦਾਨ ਦੇਣਾ ਗੁਰੂ ਨੂੰ ਬਹੁਤ ਚੰਗਾ ਲੱਗਦਾ ਹੈ। ਖਾਲਸੇ ਦੀ ਮਹਿਮਾ ਕਰਦੇ ਹੋਏ ਕਿਹਾ ਗਿਆ ਹੈ:

ਜੁੱਧ ਜਿਤੇ ਇਨਹੀ ਕੇ ਪ੍ਰਸਾਦਿ ਇਨਹੀ ਕੇ ਪ੍ਰਸਾਦਿ ਸੁ ਦਾਨ ਕਰੇ।
ਅਘ ਅਉਧ ਟਰੈ ਇਨਹੀ ਕੇ ਪ੍ਰਸਾਦਿ ਇਨਹੀ ਕੀ ਕ੍ਰਿਪਾ ਫੁਨ

ਧਾਮ ਭਰੇ।
ਇਨਹੀ ਕੇ ਪ੍ਰਸਾਦਿ ਸੁ ਬਿਦਿਆ ਲਈ ਇਨਹੀ ਕੀ ਕ੍ਰਿਪਾ ਸਭ ਸਤ੍ਰ ਮਾਰੇ।
ਇਨਹੀ ਕੀ ਕ੍ਰਿਪਾ ਕੇ ਸਜੇ ਹਮ ਹੈਂ ਨਹੀਂ ਮੋਸੇ ਗਰੀਬ ਕਰੋਰ ਪਰੋਂ।
ਸੇਵ ਕਰੀ ਇਨ ਹੀ ਕੀ ਭਾਵਤ ਅਉਰ ਕੀ ਸੇਵ ਸੁਹਾਤ ਨ ਜੀਕੋ।
ਦਾਨ ਦਯੋ ਇਨ ਹੀ ਕੋ ਭਲੋ ਅਰੁ ਆਨ ਕੋ ਦਾਨ ਲਾਗਤ ਨੀਕੋ।
ਆਗੈ ਫਲੈ ਇਨਹੀ ਕੋ ਦਯੋ ਜਗ ਮੈ ਜਸੁ ਅਉਰ ਦਯੋ ਸਭ ਫੀਕੋ।
ਮੋ ਗ੍ਰਹ ਮੈ ਤਨ ਤੇ ਮਨ ਤੇ ਸਿਰ ਲਉ ਧਨ ਹੈ ਸਬ ਹੀ ਇਨਹੀ ਕੋ। (ਗਿਆਨ ਪ੍ਰਬੋਧ)

ਗੁਰਸਿੱਖਾਂ ਵੱਲੋਂ ਦਸਵੰਧ ਦੇਣ ਦਾ ਭਾਵ ਉਨ੍ਹਾਂ ਨੂੰ ਸਰਬੱਤ ਦੇ ਭਲੇ ਵਾਲੇ ਕਾਰਜਾਂ ਵੱਲ ਰੁਚਿਤ ਕਰਨਾ ਹੈ। ਗੁਰਸਿੱਖਾਂ ਦੇ ਮਨ ਵਿਚ ਖਲਕ ਅਤੇ ਖਾਲਿਕ ਪ੍ਰਤੀ ਪ੍ਰੇਮ ਪੈਦਾ ਕਰਕੇ ਉਹਨਾਂ ਨੂੰ ਵਡੇਰੇ ਦੁਨਿਆਵੀ ਹਿੱਤਾਂ ਲਈ ਪ੍ਰੇਰਿਤ ਕਰਨਾ ਗੁਰੂ ਸਾਹਿਬ ਦਾ ਉਦੇਸ਼ ਸੀ, "ਗਰੀਬ ਦਾ ਮੂੰਹ ਗੁਰੂ ਕੀ ਗੋਲਕ" ਦੇ ਸਿਧਾਂਤ ਅਨੁਸਾਰ ਗੁਰਦੁਆਰਾ ਸਾਹਿਬਾਨ ਵਿਚ ਲੰਗਰ, ਰੈਣ ਬਸੇਰਾ ਅਤੇ ਚਕਿਤਸਾ (ਡਿਸਪੈਂਸਰੀ) ਹਸਪਤਾਲ ਪ੍ਰਚਲਤ ਹਨ ਅਤੇ ਸਿੱਖਿਆ ਪ੍ਰਦਾਨ ਕਰਨ ਦੇ ਖੇਤਰ ਵਿੱਚ ਵੀ ਵੱਡਾ ਯੋਗਦਾਨ ਪਾਇਆ ਜਾ ਰਿਹਾ ਹੈ। ਇਸ ਪ੍ਰਥਾ ਦਾ ਸੰਚਾਲਨ ਖੁੱਦ ਗੁਰੂ ਅੰਗਦ ਦੇਵ ਜੀ ਨੇ ਕੀਤਾ। ਸਿੱਖ ਨੂੰ ਸਤਿਗੁਰਾਂ ਨੇ "ਨਾਮ, ਦਾਨ ਅਤੇ ਇਸਨਾਨ" ਦ੍ਰਿੜ ਕਰਾਇਆ ਹੈ। ਗੁਰੂ ਸਾਹਿਬਾਨ ਦੀ ਏਸੇ ਭਾਵਨਾ ਦੇ ਅਧੀਨ ਗੁਰਸਿੱਖਾਂ ਨੇ ਸਮਾਜਿਕ ਅਤੇ ਲੋਕ ਭਲਾਈ ਵਾਲੇ ਕਾਰਜਾਂ ਪ੍ਰਤੀ ਆਪਣਾ ਤਨ, ਮਨ ਅਤੇ ਧਨ ਅਰਪਿਤ ਕਰ ਦਿੱਤਾ ਸੀ। ਭਾਈ ਤਾਰੂ ਸਿੰਘ ਦੀ ਮਿਸਾਲ ਸਾਡੇ ਸਾਹਮਣੇ ਹੈ ਜਿਸ ਬਾਰੇ ਬਹੁਤ ਹੀ ਵਧੀਆ ਵਿਖਿਆਨ ਸਾਨੂੰ ਰਬਿੰਦਰ ਨਾਥ ਟੈਗੋਰ ਦੀਆਂ ਲਿਖਤਾਂ ਰਾਹੀਂ ਸਾਹਮਣੇ ਆਇਆ ਹੈ। ਟੈਗੋਰ ਆਪਣੀ ਕਾਵਿ ਰਚਨਾ ਪ੍ਰਾਰਥਨਾਤੀਤ ਦਾਨ (ਭਾਵ ਮੰਗੇ ਗਏ ਦਾਨ ਤੋਂ ਵਧੇਰੇ ਦਾਨ ਦੇਣਾ) ਵਿਚ ਦੱਸਦੇ ਹਨ ਕਿ ਜਦੋਂ ਪਠਾਣ ਭਾਈ ਤਾਰੂ ਸਿੰਘ ਨੂੰ ਫੜ ਕੇ ਉਸ ਦੇ ਸਾਥੀਆਂ ਸਮੇਤ ਸ਼ਹੀਦ ਗੰਜ ਲਾਹੌਰ ਵਿਖੇ ਲਿਆਏ ਤਾਂ ਨਵਾਬ ਨੇ ਉਸ ਨੂੰ ਕਿਹਾ ਕਿ ਮੈਂ ਤੈਨੂੰ ਮਾਫ਼ ਕਰਨਾ ਚਾਹੁੰਦਾ ਹਾਂ। ਭਾਈ ਸਾਹਿਬ ਨੇ ਪੁੱਛਿਆ ਤੂੰ ਮੇਰੇ ਤੇ ਏਨਾ ਦਇਆਵਾਨ ਕਿਉਂ ਹੈ? ਨਵਾਬ ਨੇ ਕਿਹਾ ਕਿਉਂਕਿ ਤੂੰ ਲੜਾਈ ਵਿਚ ਆਪਣੇ ਆਪ ਨੂੰ ਯੋਧਾ ਸਾਬਿਤ ਕੀਤਾ ਹੈ, ਇਸ ਕਰਕੇ ਮੈਨੂੰ ਤੇਰੇ ਨਾਲ ਕੋਈ ਗਿਲਾ ਨਹੀਂ ਹੈ। ਤੂੰ ਮੈਨੂੰ ਕੇਵਲ ਆਪਣੇ ਕੇਸ ਦਾਨ ਕਰ ਦੇ। ਭਾਈ ਸਾਹਿਬ ਨੇ ਜਵਾਬ ਦਿੱਤਾ ਕਿ ਜੇਕਰ ਤੂੰ ਮੇਰੇ ਤੇ ਇੰਨਾ ਮਿਹਰਬਾਨ ਹੈ ਤਾਂ ਮੈਂ ਆਪਣੇ ਕੇਸ ਆਪਣੇ ਸੀਸ ਸਮੇਤ ਤੈਨੂੰ ਦਾਨ ਕਰਦਾ ਹਾਂ।

ਭਾਰਤੀ ਪਰੰਪਰਾ ਵਿਚ ਦਾਨ ਦੀ ਪ੍ਰਥਾ ਅਤੇ ਭਾਵਨਾ ਦਾ ਪੂਰੀ ਤਰ੍ਹਾਂ ਸੋਸ਼ਣ ਕੀਤਾ ਗਿਆ ਹੈ। ਕਿਸੇ ਵੀ ਸ਼ੁੱਭ ਕਾਰਜ ਨੂੰ ਸਿਰੇ ਚਾੜ੍ਹਨ ਲਈ ਜਾਂ ਸੰਪੂਰਨ ਹੋ ਚੁੱਕੇ ਕਾਰਜ ਦੇ ਸ਼ੁਕਰਾਨੇ ਮੌਕੇ ਦਾਨ ਦੇਣ ਦੀ ਪਰੰਪਰਾ ਆਮ ਦੇਖਣ ਨੂੰ ਮਿਲਦੀ ਹੈ। ਆਚਾਰੀਆ ਉਮਾਸਵਾਮੀ ਨੇ ਜੈਨ ਧਰਮ ਦੇ ਚੌਵੀਵੇਂ ਤੀਰਥੰਕਰ ਭਗਵਾਨ ਮਹਾਂਵੀਰ ਜੀ ਦੇ ਮੱਤ ਨੂੰ ਪ੍ਰਗਟ ਕਰਦਿਆਂ ਕਿਹਾ ਹੈ ਕਿ ਗਿਆਨ-ਦਰਸ਼ਨ-ਦਾਨ-ਲਾਭ-ਭੋਗ-ਉਪਭੋਗ-ਵਰਤ (ਤਤਵਾਰਥ ਸੂਤਰ 2/5)। ਇਸ ਦਾ ਭਾਵ ਹੈ ਕਿ ਇਹਨਾਂ ਕਰਮਾਂ ਅਨੁਸਾਰ ਜੀਵਨ ਬਸਰ ਕਰਨ ਨਾਲ ਮੁਕਤੀ ਮਿਲਦੀ ਹੈ। ਗਿਆਨ ਅਤੇ ਦਰਸ਼ਨ 'ਤੇ ਸਭ ਤੋਂ ਪਹਿਲਾਂ ਇਸ ਲਈ ਜ਼ੋਰ ਦਿੱਤਾ ਗਿਆ ਹੈ ਕਿਉਂਕਿ ਬਾਕੀ ਸਾਰੇ ਕਰਮ ਗਿਆਨ ਅਤੇ ਦਰਸ਼ਨ ਦੀ ਦ੍ਰਿਸ਼ਟੀ ਨਾਲ ਹੀ ਕਰਨੇ ਪੈਂਦੇ ਹਨ। ਦਾਨ ਇਕ ਸ਼ੁਭ ਕਰਮ ਹੈ ਜਿਹੜਾ ਕਿ ਗਿਆਨ ਅਤੇ ਦਰਸ਼ਨ ਨਾਲ ਕਰਨਾ ਚਾਹੀਦਾ ਹੈ। ਸਹੀ ਦਿਸ਼ਾ ਵੱਲ ਅੱਗੇ ਵਧਣਾ ਹੀ ਲਾਭਦਾਇਕ ਮੰਨਿਆ ਗਿਆ ਹੈ। ਇਸ ਦੇ ਉਲਟ ਦਿਸ਼ਾ ਵੱਲ ਜਾਣਾ ਹਾਨੀਕਾਰਕ ਹੈ। ਗਿਆਨ ਅਤੇ ਦਰਸ਼ਨ ਤੋਂ ਇਲਾਵਾ ਜਿਹੜੇ ਭਾਵ ਉੱਪਰ ਦੱਸੇ ਗਏ ਹਨ ਜੇਕਰ ਉਹ ਗਿਆਨ ਅਤੇ ਦਰਸ਼ਨ ਦੇ ਨਿਯਮਾਂ ਮੁਤਾਬਕ ਕੀਤੇ ਜਾਣ ਤਾਂ ਮੁਕਤੀ ਦਾ ਸਾਧਨ ਬਣਦੇ ਹਨ, ਜੇਕਰ ਉਸ ਦੇ ਮੁਤਾਬਕ ਨਹੀਂ ਕੀਤੇ ਜਾਂਦੇ ਤਾਂ ਬੰਧਨ ਦਾ ਕਾਰਨ ਬਣਦੇ ਹਨ। ਤਿਆਗ ਦਾਨ ਹੈ, ਉਹ 3 ਪ੍ਰਕਾਰ ਦਾ ਕਿਹਾ ਗਿਆ ਹੈ - ਆਹਾਰ ਦਾਨ, ਅਭੈ ਦਾਨ ਅਤੇ ਗਿਆਨ ਦਾਨ। ਔਖਧ ਦਾਨ ਅਤੇ ਸ਼ਾਸਤ੍ਰ ਦਾਨ ਉੱਤਮ ਦਾਨ ਮੰਨੇ ਗਏ ਹਨ। ਇਸ ਪ੍ਰਕਾਰ ਜੈਨ ਧਰਮ ਵਿਚ ਦਾਨ ਦੇ ਕੁੱਲ ਪੰਜ ਪ੍ਰਕਾਰ ਪ੍ਰਚਿਲਤ ਹਨ - ਆਹਾਰ ਦਾਨ, ਅਭੈ ਦਾਨ, ਗਿਆਨ ਦਾਨ, ਔਖਧ ਦਾਨ ਅਤੇ ਸ਼ਾਸਤ੍ਰ ਦਾਨ। ਜੈਨ ਧਰਮ ਵਿਚ ਸੱਚੇ ਪਾਤਰਾਂ ਨੂੰ ਦਾਨ ਦੇਣਾ ਗ੍ਰਹਿਸਤ ਧਰਮ ਮੰਨਿਆ ਗਿਆ ਹੈ। ਦਾਨ ਦੇਣ ਤੋਂ ਬਾਅਦ ਭੋਜਨ ਕਰਨਾ ਚਾਹੀਦਾ ਹੈ। ਦਾਨ ਦੇਣ ਤੋਂ ਬਿਨਾਂ ਭੋਜਨ ਖਾਣਾ ਯੋਗ ਨਹੀਂ ਹੈ। ਦਾਨ ਨੂੰ ਧਰਮ ਕਿਹਾ ਗਿਆ ਹੈ। ਦਾਨ ਦੇ ਕੇ ਅਪਰਿਗ੍ਰਹਿ ਦਾ ਵਰਤ ਸੰਪੂਰਨ ਹੁੰਦਾ ਹੈ। ਕੁਪਾਤਰ ਜਾਂ ਅਪਾਤਰ ਨੂੰ ਦਾਨ ਦੇਣਾ ਕਲੇਸ਼ ਦਾ ਕਾਰਨ ਬਣਦਾ ਹੈ। ਕੁਪਾਤਰਾਂ ਨੂੰ ਦਾਨ ਦੇਣ ਦੀ ਨਿਖੇਧੀ ਕੀਤੀ ਗਈ ਹੈ। ਬੁੱਧ ਧਰਮ ਵਿਚ ਵੀ ਦਾਨ ਪਾਤਰ ਨੂੰ ਦਾਨ ਲੈਣ ਦੇ ਯੋਗ ਹੋਣ ਲਈ ਕਿਹਾ ਗਿਆ ਹੈ ਅਤੇ ਦਾਨ ਵੀ ਉਸੇ ਨੂੰ ਦੇਣ ਲਈ ਪ੍ਰੇਰਿਤ ਕੀਤਾ ਗਿਆ ਹੈ ਜੋ ਦਾਨ ਲੈਣ ਦਾ ਸਹੀ ਤੇ ਯੋਗ ਪਾਤਰ ਹੋਵੇ।

ਚਲਦਾ
ਸੰਪਰਕ ਨੰ. 99158-05100

# ਬਵੰਜਾ ਅਤੇ ਹੋਰ ਕਵੀਆਂ ਬਾਰੇ ਸੰਖੇਪ ਜਾਣਕਾਰੀ

(ਇੰਟਰਨੈਸ਼ਨਲ ਸਹਿਤ ਸਭਾ ਯੂ.ਐੱਸ.ਏ ਵੱਲੋਂ ਗੁਰਦੁਆਰਾ ਰੋਜਵਿਲ ਵਿਖੇ ਹੋਏ ਕਵੀ ਦਰਬਾਰ ਤੇ ਵਿਸ਼ੇਸ਼)

*ਅਵਤਾਰ ਸਿੰਘ ਮਿਸ਼ਨਰੀ*

ਵੱਖ-ਵੱਖ ਵਿਸ਼ਿਆਂ ਤੇ ਛੰਦਾ-ਬੰਦੀ ਵਿੱਚ ਕਵਿਤਾ ਲਿਖਣ ਅਤੇ ਸਭਾ ਵਿੱਚ ਗਾ ਕੇ ਬੋਲਣ ਵਾਲੇ ਨੂੰ ਕਵੀ ਕਿਹਾ ਜਾਂਦਾ ਹੈ। ਕਵੀ ਧਾਰਮਿਕ, ਸੂਫੀ ਅਤੇ ਰਾਜਨੀਤਕ ਵੀ ਹਨ। ਸਿੱਖ ਧਰਮ ਦੇ ਬਾਨੀ ਬਾਬਾ ਨਾਨਕ ਜੀ ਵੀ ਉੱਚ ਕੋਟੀ ਦੇ ਵਿਦਵਾਨ ਰੱਬੀ ਕਵੀ ਸਨ। ਉਹ ਖੁਦ ਆਪ ਲਿਖਦੇ ਹਨ ਕਿ-ਨਾਨਕੁ ਸਾਇਰੁ ਏਵ ਕਹਤੁ ਹੈ ਸਚੇ ਪਰਵਦਗਾਰਾ ॥੨॥ (660) ਬਵੰਜਾ ਕਵੀਆਂ ਚੋਂ ਭਾਈ ਨੰਦ ਲਾਲ ਗੋਯਾ, ਸੂਫੀਆਂ ਚੋਂ ਬਾਬਾ ਬੁੱਲੇ ਸ਼ਾਹ, ਲਿਖਾਰੀਆਂ ਚੋਂ ਕਾਲੀ ਦਾਸ, ਵਾਰੇਸ਼ਾਹ ਅਤੇ ਕਵੀ ਸੰਤੋਖ ਸਿੰਘ ਆਦਿਕ ਵਿਦਵਾਨ ਕਵੀ ਹੋਏ ਹਨ। ਭਾਈ ਕਾਨ੍ਹ ਸਿੰਘ ਨ੍ਹਾਭਾ ਅਨੁਸਾਰ ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰ ਦੇ ਬਵੰਜਾ ਕਵੀ ਜੋ ਕਲਗੀਧਰ ਦੀ ਆਗਿਆ ਅਨੁਸਾਰ ਅਨੇਕ ਮੱਤਾਂ ਦੀਆਂ ਪੁਸਤਕਾਂ ਦਾ ਪੰਜਾਬੀ ਅਤੇ ਹਿੰਦੀ ਵਿੱਚ ਉਲੱਥਾ ਕਰਦੇ ਸਨ। ਇਨ੍ਹਾਂ ਵਿਦਵਾਨ ਕਵੀਆਂ ਨੇ ਇੱਕ ਅਦਭੁਤ ਗ੍ਰੰਥ ਵਿਦਯਾਸਾਗਰ ਲਿਖਿਆ ਸੀ ਜੋ ਅਦੁੱਤੀ ਵਿਦਵਾਨਾਂ ਦੀ ਕਈ ਵਰ੍ਹੇ ਦੀ ਘਾਲਨਾ ਅਨੰਦਪੁਰ ਦੇ ਯੁੱਧ ਵਿੱਚ ਵਿਦਿਆ ਦੇ ਵੈਰੀਆਂ ਹੱਥੋਂ ਭਸਮ ਹੋ ਗਈ। ਮਹਾਂਭਾਰਤ ਗ੍ਰੰਥ ਦੇ ਕਈ ਪਰਬ (ਭਾਗ), ਚਾਣਕਯਨੀਤਿ, ਗੁਰੂ ਸ਼ੋਭਾ ਆਦਿਕ ਜੋ ਜੰਗ ਤੋਂ ਪਹਿਲਾਂ ਵਿਦਿਯਾਪ੍ਰੇਮੀ ਸਿੱਖਾਂ ਪਾਸ ਪਹੁੰਚ ਚੁੱਕੇ ਸਨ ਕੇਵਲ ਉਹ ਬਚ ਗਏ। ਮਹਾਂਰਾਜਾ ਨਰੇਂਦ੍ਰ ਸਿੰਘ ਸਾਹਿਬ ਪਟਿਆਲਾਪਤਿ ਨੇ ਮਹਾਂਭਾਰਤ ਦੇ ਬਾਕੀ ਪਰਬ ਆਪਣੇ ਕਵੀਆਂ ਤੋਂ ਬਣਵਾ ਕੇ ਗ੍ਰੰਥ ਪੂਰਾ ਕੀਤਾ। ਕੁਝਕੁ ਫੁਟਕਲ ਕਵਿਤਾ ਕਵੀ ਭਾਈ ਸੰਤੋਖ ਸਿੰਘ ਜੀ ਨੂੰ ਵੀ ਮਿਲੀ ਜੋ ਉਨ੍ਹਾਂ ਨੇ ਗੁਰਪ੍ਰਤਾਪਸੂਰਜ ਵਿੱਚ ਇਉਂ ਲਿਖੀ ਹੈ-

ਹਮ ਭੀ ਕੇਤਕ ਕਰਹਿੰ ਬਖਾਨੀ॥
ਕਹੈਂ ਖਾਲਸੇ ਕੋ ਹਿਤ ਠਾਨੀ॥
ਆਦਿ ਮਹਾਂਭਾਰਤ ਜੋ ਆਨ॥
ਭਾਖਾ ਸਭ ਕੀ ਕਰਤ ਸੁਜਾਨ॥
ਸੋ ਹਮ ਪੰਥ ਹੇਤ ਕਰਵਾਵੈਂ॥
ਪਠਹਿੰ ਆਪ ਸਭਹੂਨ ਸੁਨਾਵੈਂ॥
ਹੁਤੇ ਬਵੰਜਾ ਕਵਿ ਗੁਰੁ ਪਾਸ॥
ਸਭ ਹੀ ਬਾਨੀ ਕਰਹਿ ਪ੍ਰਕਾਸ਼॥
ਸਤਿਗੁਰ ਸਭ ਇਕੱਤ੍ਰ ਕਰੰਵਾਵੈਂ॥
ਪਤ੍ਰੇ ਦੀਰਘ ਪਰ ਲਿਖਵਾਵੈਂ॥
ਨਾਮ ਗ੍ਰੰਥ ਕੋ ਵਿਦਿਆਸਾਗਰ॥
ਰਾਖਨ ਕੀਨੋ ਸ੍ਰੀ ਪ੍ਰਭ ਨਾਗਰ॥

(ਗੁਪ੍ਰਸੂ ਰੁੱਤ 3 ਅਧਿ 51)

ਤਿਨ ਕਵਿਯਨ ਬਾਣੀ ਰਚੀ,
ਲਿਖ ਕਾਗਦ ਤੁਲਵਾਇ॥
ਨੌ ਮਣ ਹੋਇ ਤੋਲ ਮਹਿ,
ਸੂਖਮ ਲਿਖਤ ਲਿਖਾਇ॥
ਵਿਦਿਯਾਸਾਗਰ ਤਿਸ ਗ੍ਰੰਥ ਕੋ,
ਨਾਮ ਧਰਯੋ ਕਰ ਪ੍ਰੀਤਿ॥
ਨਾਨ੍ਹਾ ਵਿਧਿ ਕਵਿਤਾ ਰਚੀ,
ਰਖ ਰਖ ਨੌ ਰਸ ਰੀਤਿ॥
ਮਚਯੋ ਜੰਗ ਗੁਰ ਸੰਗ ਬਡ,
ਰਹਯੋ ਗ੍ਰੰਥ ਸੋ ਬੀਚ॥
ਨਿਕਸੇ ਅਨੰਦਪੁਰਾ ਤੇ,
ਲੂਟਯੋ ਪੁਨ ਮਿਲ ਨੀਚ॥
ਪ੍ਰਿਥਕ ਪ੍ਰਿਥਕ ਪਤ੍ਰੇ ਹੁਤੇ,
ਲੂਟਯੋ ਸੋ ਗ੍ਰੰਥ ਬਿਖੇਰ॥
ਇਕ ਥਲ ਰਹਯੋ ਨ ਇਮ ਗਯੋ,
ਜਿਸ ਤੇ ਮਿਲਯੋ

(ਗੁਪ੍ਰਸੂ ਰੁੱਤ 5 ਅਧਿ 51)

ਭਾਈ ਕਾਨ੍ਹ ਸਿੰਘ ਨ੍ਹਾਭਾ ਅਨੁਸਾਰ 52 ਕਵੀਆਂ ਦੇ ਨਾਂ ਇਸ ਪ੍ਰਕਾਰ ਹਨ-1.ਉਦੈਰਾਯ 2. ਅਣੀਰਾਮ 3. ਅੰਮ੍ਰਿਤਰਾਯ 4. ਅੱਲੂ, 5 ਆਸਾ ਸਿੰਘ 6. ਆਲਮ 7. ਈਸ਼ਰਦਾਸ 8 ਸੁਖਦੇਵ 9. ਸੁੱਖਾ ਸਿੰਘ. 10. ਸੁਖੀਆ 11. ਸੁਦਾਮਾਂ 12. ਸੈਨਾਪਤਿ 13. ਸ਼ਯਾਮ 14. ਹੀਰ 15. ਹੁਸੈਨ ਅਲੀ 16. ਹੰਸਰਾਜ 17. ਕੱਲੂ 18. ਕੁਵਰੇਸ਼ 19. ਖਾਨ ਚੰਦ 20. ਗੁਣੀਆਂ 21. ਗੁਰਦਾਸ 22. ਗੋਪਾਲ

23. ਚੰਦਨ 24. ਚੰਦਾ 25. ਜਮਾਲ 26. ਟਹਿਕਨ 27. ਧਰਮ ਸਿੰਘ 28. ਧੰਨਾ ਸਿੰਘ 29 ਧਯਾਨ ਸਿੰਘ 30. ਨਾਨੂ 31. ਨਿਸ਼ਚਲਦਾਸ 32. ਨਿਹਾਲ ਚੰਦ 33. ਨੰਦ ਸਿੰਘ 34. ਨੰਦ ਲਾਲ 35. ਪਿੰਡੀਦਾਸ 36. ਬੱਲਭ 37. ਬੱਲੂ 38. ਬਿਧੀਚੰਦ 39. ਬੁਲੰਦ 40. ਬ੍ਰਿਖ 41. ਬ੍ਰਿਜਲਾਲ 42. ਮਥੁਰਾ 43. ਮਦਨ ਸਿੰਘ 44. ਮਦਨਗਿਰਿ 45. ਮੱਲੂ 46. ਮਾਨ ਦਾਸ 47. ਮਾਲਾ ਸਿੰਘ 48. ਮੰਗਲ 49. ਰਾਮ 50. ਰਾਵਲ 51. ਰੌਸ਼ਨ ਸਿੰਘ 52. ਲੱਖਾ।

ਪ੍ਰੋ. ਪਿਆਰਾ ਸਿੰਘ ਪਦਮ ਲਿਖਦਾ ਹੈ ਕਿ ਹੋ ਸਕਦਾ ਹੈ ਕਿਸੇ ਸਮੇਂ ਕਵੀਆਂ ਦੀ ਇਹ 52 ਗਿਣਤੀ ਵੀ ਰਹੀ ਹੋਵੇ ਪਰ ਇਤਿਹਾਸ ਤੋਂ ਪਤਾ ਲਗਦਾ ਹੈ ਕਿ ਇਸ ਤੋਂ ਵਧੇਰੇ ਵਿਦਵਾਨ ਗੁਰੂ ਦਰਬਾਰ ਦਾ ਸ਼ਿੰਗਾਰ ਸਨ। ਇਹ ਕਵੀ ਕੇਵਲ ਪੰਜਾਬ ਦੇ ਹੀ ਨਹੀਂ ਸਨ ਸਗੋਂ ਸਿੰਧ ਦੇ ਹੋਰ ਭਾਗਾਂ ਵਿਚੋਂ ਵੀ ਕਈ ਪੰਡਿਤ, ਆਲਮ ਫਾਜ਼ਲ ਅਨੰਦਪੁਰ ਆਏ ਤੇ ਮੁਗ਼ਲ ਦਰਬਾਰ ਦੇ ਕਈ ਸਨਮਾਨਿਤ ਕਵੀ ਵੀ ਗੁਰੂ ਸਾਹਿਬ ਜੈਸੇ ਭਾਰਤੀ ਸਭਿਅਤਾ ਦੇ ਰਾਖੇ ਤੇ ਸਾਹਿਤ ਦੇ ਕਦਰਦਾਨ ਗੁਰੂ ਦੀ ਸ਼ਰਨ ਆਉਣਾ ਮਾਣ ਦੀ ਗੱਲ ਸਮਝਦੇ ਸਨ। ਗ੍ਰੰਥ ਵਿਦਿਆਸਾਗਰ ਦਰਬਾਰੀ ਕਵੀਆਂ ਦਾ ਹੀ ਰਚਿਆ ਸਾਹਿਤ ਭੰਡਾਰ ਸੀ ਜੋ ਦੱਸਿਆ ਜਾਂਦਾ ਹੈ ਕਿ ਸਰਸਾ ਪਾਰ ਕਰਦੇ ਰੁੜ ਗਿਆ।

ਮਿਸਾਲ ਲਈ ਪੰਡਿਤ ਸੁਖਦੇਵ, ਬ੍ਰਿੰਦ, ਆਲਮ, ਕੁੰਵਰੇਸ਼, ਕਾਸ਼ੀਰਾਮ, ਗੁਰਦਾਸ, ਗੁਣੀ ਤੇ ਨੰਦ ਲਾਲ ਗੋਯਾ ਦਾ ਨਾਂ ਲਿਆ ਜਾ ਸਕਦਾ ਹੈ। ਇਹ ਲੋਕ ਅਨੁਭਵ ਕਰਦੇ ਸਨ ਕਿ ਸਤਿਗੁਰੂ ਭਾਰਤੀ ਸੰਸਕ੍ਰਿਤੀ ਦੀ ਪੁਨਰ ਸੁਰਜੀਤੀ ਲਈ ਇਕ ਮਹਾਨ ਇਨਕਲਾਬ ਦੀ ਬੁਨਿਆਦ ਰੱਖਦੇ ਹੋਏ ਉਹ ਆਪ ਸੰਸਕ੍ਰਿਤੀ, ਫ਼ਾਰਸੀ ਤੇ ਹੋਰ ਭਾਸ਼ਾਵਾਂ ਦੇ ਧੁਰੰਧਰ ਵਿਦਵਾਨ ਤੇ ਮਹਾਨ ਕਵੀ ਵੀ ਸਨ। ਇਸ ਕਰਕੇ ਗੁਣੀ ਪੁਰਸ਼ ਅਨੰਦਪੁਰ ਆਉਣ ਲਈ ਵਿਸ਼ੇਸ਼ ਖਿੱਚ ਰਖਦੇ ਸਨ, ਫਿਰ ਗੁਰੂ ਸਾਹਿਬ ਵੱਲੋਂ ਕੀਤੀ ਕਦਰਦਾਨੀ ਵੀ ਕਮਾਲ ਦੀ ਸੀ। ਉਨ੍ਹਾਂ ਹਰ ਕਵੀ ਨੂੰ ਪੂਰੇ ਸਨਮਾਨ ਨਾਲ ਸੰਤੁਸ਼ਟ ਕੀਤਾ। ਭਾਵੇਂ ਉਸ ਸਮੇਂ ਦੇ ਹੋਰ ਰਾਜ ਦਰਬਾਰਾਂ ਵਿਚ ਵੀ ਕੁਝ ਕਵੀ ਰਹਿੰਦੇ ਸਨ ਪਰ ਉਹ ਵਧੇਰੇ ਨਿਰੋਲ ਕਸੀਦੇ ਤੇ ਸਤੋਤਰ ਲਿਖਣ ਵਾਲੇ ਸਨ ਜਾਂ ਨਵਾਬਾਂ, ਰਾਜਿਆਂ, ਰਾਣਿਆਂ ਲਈ ਭੋਗ ਵਿਲਾਸ ਦਾ ਸਾਹਿਤ ਰਚ ਕੇ ਸਮਾਜ ਲਈ ਹਾਨੀਕਾਰਕ ਸਿੱਧ ਹੋ ਰਹੇ ਸਨ। ਗੁਰੂ ਸਾਹਿਬ ਦੇ ਦਰਬਾਰ ਵਿੱਚ ਘਟੀਆ ਕਿਸਮ ਦੀ ਖੁਸ਼ਾਮਦ ਕਰਕੇ ਯਾ ਕਸੀਦੇ ਲਿਖ ਕੇ ਕਿਸੇ ਨੂੰ ਆਪਣਾ ਸਵੈਮਾਨ ਨਹੀਂ ਸੀ ਗੁਆਉਣਾ ਪੈਂਦਾ ਸਗੋਂ ਹਰ ਕੋਈ ਰਾਸ਼ਟਰੀ ਵਿਕਾਸ ਦੀਆਂ ਅਨੇਕ ਪੱਖੀ ਯੋਜਨਾਵਾਂ ਤੱਕ ਕੇ ਤੇ ਕ੍ਰਾਂਤੀਕਾਰੀ ਲਹਿਰ ਨੂੰ ਉਭਾਰਦਾ ਵੇਖ ਕੇ ਪ੍ਰਸੰਨ ਹੁੰਦਾ ਸੀ। ਸੋ ਇਹ ਸਾਰੀ ਸਾਹਿਤਿਕ ਸਰਗਰਮੀ ਨਿਜੀ ਵਡਿਆਈ ਤਕ ਸੀਮਿਤ ਨਹੀਂ ਸੀ ਸਗੋਂ ਗੁਰੂ ਸਾਹਿਬ ਦਾ ਮਕਸਦ ਤਾਂ ਅਜੇਹਾ ਸਾਹਿਤ ਪੈਦਾ ਕਰਨਾ ਸੀ ਜਿਸ ਨਾਲ ਜਨ ਸਾਧਾਰਨ ਉਭਾਰ ਵਿੱਚ ਆਵੇ ਤੇ ਧਰਮ ਯੁੱਧ ਦੇ ਚਾਅ ਨਾਲ ਖੰਡਾ ਫੜ ਕੇ ਧਰਮ ਤੇ ਆਜ਼ਾਦੀ ਦੇ ਵੈਰੀਆਂ ਨਾਲ ਜੂਝਣ ਲਈ ਸਾਵਧਾਨ ਹੋ ਜਾਏ।

ਸੋ ਜਦੋਂ ਸਾਹਿਤ ਦਾ ਮੰਤਵ ਅਜੇਹਾ ਪਵਿੱਤਰ ਹੋਵੇ ਤਾਂ ਸਫਲਤਾ ਆਪਣੇ ਆਪ ਕਦਮ ਚੁੰਮਦੀ ਹੈ। ਅਜੇਹੀ ਅਵੱਸਥਾ ਕਾਰਨ ਗੁਰੂ ਸਾਹਿਬ ਦੇ ਸਾਹਿਤਿਕ ਕਵੀ ਦਰਬਾਰ ਨੇ, ਅਨੇਕਾਂ ਵਿਦਵਾਨਾਂ ਨੂੰ ਆਕਰਸ਼ਿਤ ਕੀਤਾ। ਪ੍ਰਾਚੀਨ ਲਿਖਤਾਂ ਤੋਂ ਇਹ ਵੀ ਪ੍ਰਗਟ ਹੁੰਦਾ ਹੈ ਕਿ ਗੁਰੂ ਗੋਬਿੰਦ ਸਿੰਘ ਨੇ ਗੁਰਗੱਦੀ ਤੇ ਬੈਠਦਿਆਂ ਹੀ ਮਸੰਦਾਂ ਦੇ ਨਾਂ ਅਜੇਹੇ ਹੁਕਮਨਾਮੇ ਘੱਲ ਦਿੱਤੇ ਸਨ ਕਿ ਜਿੱਥੇ-ਜਿੱਥੇ ਵੀ ਕੋਈ ਵਿਦਵਾਨ ਕਵੀ ਮਿਲੇ, ਉਸ ਨੂੰ ਅਨੰਦਪੁਰ ਘੱਲ ਦਿੱਤਾ ਜਾਵੇ।

ਰਹਿਤਨਾਮਾ ਭਾਈ ਚੌਪਾ ਸਿੰਘ (1724) ਬੰਸਾਵਲੀ ਨਾਮਾ ਭਾਈ ਕੇਸਰ ਸਿੰਘ ਛਿੱਬਰ (1769) ਮਹਿਮਾ ਪ੍ਰਕਾਸ਼ (1774) ਤੋਂ ਇਸ ਦੇ ਪ੍ਰਮਾਣ ਮਿਲਦੇ ਹਨ। ਇਸ ਸੱਦੇ ਅਨੁਸਾਰ ਬਹੁਤ ਸਾਰੇ ਕਵੀ ਜਨ ਤੇ ਲਿਖਾਰੀ ਗੁਰੂ ਜੀ ਦੀ ਹਜ਼ੂਰੀ ਆਏ। ਦਿਨਾਂ ਵਿੱਚ ਹੀ ਅਨੰਦਪੁਰ ਦਰਬਾਰ ਦੀ ਐਸੀ ਰੌਣਕ ਬਣੀ ਕਿ ਕਵੀ ਇਸ ਦੀ ਸ਼ੋਭਾ ਕਰਦੇ ਨਹੀਂ ਸਨ ਥੱਕਦੇ। 1680 ਈ. ਵਿੱਚ ਲੱਖਣ ਨੇ, 1684 ਵਿਚ ਤਨਸੁਖ ਨੇ 'ਹਿਤੋਪਦੇਸ਼'ਦਾ ਭਾਖਾਨੁਵਾਦ ਕੀਤਾ। 1683 ਈ. ਦੀ ਲਿਖੀ ਕਵੀ ਗੋਪਾਲ ਦੀ 'ਮੋਹ ਮਰਦ ਰਾਜੇ ਦੀ ਕਥਾਂ ਮਿਲਦੀ ਹੈ। ਕੁਝ ਹਾਲਤ ਬਦਲਣ ਕਾਰਨ ਗੁਰੂ ਸਾਹਿਬ ਨੂੰ 1685 ਤੋਂ 1688 ਈ. ਤੱਕ ਪਾਉਂਟੇ (ਰਿਆਸਤ ਨਾਹਣ) ਜਾ ਕੇ ਟਿਕਣਾ ਪਿਆ, ਪਰ ਉੱਥੇ ਵੀ ਜਮਨਾ ਕਿਨਾਰੇ ਸਾਹਿਤਿਕ ਵਿਦਵਾਨਾਂ ਦੇ ਕਵੀ ਦਰਬਾਰ ਸਜਦੇ ਰਹੇ। ਜਦ ਅਨੰਦਪੁਰ ਪਰਤੇ ਤਾਂ ਉਨ੍ਹਾਂ ਸਾਹਿਤਿਕ ਕਾਰਜ ਦੀ ਮਹਾਨ ਯੋਜਨਾ ਬਣਾ ਲਈ ਤੇ ਪੂਰੇ ਜੋਸ਼ ਤੇ ਉਤਸ਼ਾਹ ਨਾਲ ਕਵੀਆਂ ਨੂੰ ਇੱਕਤਰ ਕਰਨਾ ਸ਼ੁਰੂ ਕੀਤਾ। ਇਹ ਗੱਲ 1689 ਈ. ਦੀ ਹੈ ਜਦ ਪ੍ਰਹਿਲਾਦ ਰਾਇ ਨੂੰ 50 ਉਪਨਿਸ਼ਦਾਂ ਦੇ ਅਨੁਵਾਦ ਦਾ ਕੰਮ ਸੌਂਪਿਆ ਗਿਆ ਜੋ

ਉਸ ਨੇ ਦਾਰਾ ਸ਼ਿਕੋਹ ਵੱਲੋਂ ਕਰਾਏ ਫ਼ਾਰਸੀ ਤਰਜ਼ਮੇ ਦੀ ਮਦਦ ਨਾਲ ਪੂਰਿਆਂ ਕੀਤਾ। ਭਾਰਤੀ ਸਾਹਿਤ ਵਿੱਚ ਉਪਨਿਸ਼ਦ ਆਤਮ ਵਿਦਯਾ ਦੇ ਮਹਾਨ ਗ੍ਰੰਥ ਮੰਨੇ ਗਏ ਹਨ। ਗੁਰੂ ਸਾਹਿਬ ਨੇ ਇਨ੍ਹਾਂ ਨੂੰ ਭਾਖਾ (ਲੋਕ ਬੋਲੀ) ਵਿੱਚ ਉਲਥਾ ਕੇ ਬੜੀ ਚਿਰੋਕੀ ਘਾਟ ਨੂੰ ਪੂਰਿਆਂ ਕੀਤਾ।

ਫਿਰ 1693 ਤੋਂ 1696 ਈ. ਤਕ ਕਈ ਕਵੀਆਂ ਤੋਂ ਮਹਾਂਭਾਰਤ ਦੇ 18 ਪਰਬਾਂ (ਭਾਗਾਂ) ਦਾ ਅਨੁਵਾਦ ਕਰਵਾਇਆ-ਸੁਨੋ ਬਯਾਸ ਤੇ ਪਰਬ ਅਸ਼ਟੰ ਦਸਾਨੰ (ਮਹਾਨ ਕੋਸ਼) ਅੰਮ੍ਰਿਤ ਰਾਇ ਲਹੌਰੀ ਨੇ ਸਭਾ ਪਰਬ, ਹੰਸਰਾਮ, ਬਾਜਪੇ ਈ ਨੇ ਕਰਣ ਪਰਬ, ਮੰਗਲ ਨੇ ਸ਼ਲਯ ਪਰਬ, ਕੁੰਵਰੇਸ਼ ਨੇ ਦ੍ਰੋਣ ਪਰਬ ਆਦਿ ਦਾ ਤਰਜਮਾ ਕੀਤਾ ਤੇ ਸਤਿਗੁਰਾਂ ਸਭ ਨੂੰ ਯਥਾਯੋਗ ਇਨਾਮ ਦਿੱਤੇ ਜੈਸਾ ਕਿ ਇਨ੍ਹਾਂ ਕਵੀਆਂ ਨੇ ਖ਼ੁਦ ਲਿਖਿਆ ਹੈ। ਇਸ ਤੋਂ ਬਿਨਾਂ ਰਾਜਨੀਤਿਕ ਗ੍ਰੰਥਾਂ ਪੰਚਤੰਤ੍ਰ, ਚਾਣਕਯ ਨੀਤੀ ਆਦਿ ਦੇ ਅਨੁਵਾਦ ਕਰਾਏ। ਇਵੇਂ ਜਿਵੇਂ ਸ਼ਸਤ੍ਰਾਂ, ਅਸਤ੍ਰਾਂ ਬਾਰੇ ਤੇ ਜੰਗ ਯੁੱਧ ਵਿੱਚ ਕੰਮ ਆਉਣ ਵਾਲੇ ਜਾਨਵਰਾਂ ਹਾਥੀਆਂ, ਘੋੜਿਆਂ, ਬਾਜ਼ਾਂ, ਕੁੱਤਿਆਂ, ਆਦਿ ਦੀ ਸੰਭਾਲ ਤੇ ਰੋਗਾਂ ਦੇ ਇਲਾਜ ਬਾਰੇ ਬਾਜ਼ਨਾਮਾ, ਅਸਪਨਾਮਾ, ਫੀਲਨਾਮਾ ਤੇ ਸੁਆਨਨਾਮਾ ਆਦਿ ਕਈ ਉਪਯੋਗੀ ਗ੍ਰੰਥ ਲਿਖਾਏ। ਇਸ ਤੋਂ ਬਿਨਾਂ ਹਿੰਦੀ ਸਾਹਿਤ ਦੇ ਕਈ ਪ੍ਰਸਿੱਧ ਗ੍ਰੰਥਾਂ ਦਾ ਗੁਰਮੁਖੀ ਤਰਜ਼ਮਾਂ ਕਰਵਾਇਆ। ਪ੍ਰਮਾਣ ਲਈ ਦਰਬਾਰੀ ਲਿਖਾਰੀ ਬਾਲਗੋਬਿੰਦ ਤੇ ਫਤਿਹਚੰਦ ਦਾ ਅਨੰਦਪੁਰ 1753 ਬਿ. ਦਾ ਲਿਖਿਆ ਸੂਰ ਸਾਗਰ ਦਾ ਗੁਰਮੁਖੀ ਖਰੜਾ ਸਿੱਖ ਰੈਫ਼ਰੈਂਸ ਲਾਇਬਰੇਰੀ ਅੰਮ੍ਰਿਤਸਰ ਵਿੱਚ ਵੇਖਿਆ ਜਾ ਸਕਦਾ ਹੈ ਅਤੇ ਇਸ ਉੱਤੇ ਹਜ਼ਾਰ ਤੋਂ ਉੱਤੇ ਲੱਗੇ ਪੰਨੇ ਦਸਦੇ ਹਨ ਕਿ ਇਸ ਵਿੱਚ ਹੋਰ ਵੀ ਚੀਜ਼ਾਂ ਸ਼ਾਮਿਲ ਸਨ। ਇਹ ਠੀਕ ਹੈ ਕਿ ਅਨੰਦਪੁਰ ਤਿਆਗ ਸਮੇਂ ਸਰਸੇ ਕੰਢੇ ਹੋਏ ਘਮਸਾਣ ਦੇ ਜੁੱਧ ਕਾਰਨ ਬਹੁਤ ਸਾਰੀ ਸਮੱਗਰੀ ਸਾਹਿਤਿਕ ਦੋਖੀਆ ਹਥੋਂ ਨਸ਼ਟ ਹੋ ਗਈ ਅਤੇ ਕੁਝ ਸਰਸਾ ਵਿੱਚ ਰੁੜ ਗਈ ਪ੍ਰੰਤੂ ਇਤਿਹਾਸ ਤੋਂ ਪਤਾ ਲਗਦਾ ਹੈ ਕਿ ਇਸ ਕਿਸਮ ਦੇ ਅਨੇਕਾਂ ਸਾਹਿਤਿਕ ਗ੍ਰੰਥਾਂ ਦੀ ਲਿਖਤ ਦਾ ਵਜ਼ਨ ਨੌ ਮਣ ਦੇ ਕਰੀਬ ਸੀ ਤੇ ਇਸ ਸਾਰੀ ਗ੍ਰੰਥਾਵਲੀ ਦਾ ਨਾਂ ਵਿਦਿਆਸਾਗਰ ਰੱਖਿਆ ਗਿਆ ਸੀ। ਇਸ ਵਿਚੋਂ ਮਸਾਂ ਨਾਮ ਮਾਤਰ ਹੀ ਬਚ ਸਕਿਆ ਪਰ ਇਸ ਵਿੱਚ ਮਿਲਦੀ ਸਮੱਗਰੀ ਤੋਂ ਅਨੁਮਾਨ ਹੁੰਦਾ ਹੈ ਕਿ ਗੁਰੂ ਸਾਹਿਬ ਨੇ ਦਰਜਨਾਂ ਸੰਸਕ੍ਰਿਤ ਫ਼ਾਰਸੀ ਪੁਸਤਕਾਂ ਦੇ ਤਰਜਮੇ ਕਰਵਾਏ ਤੇ ਕਈ ਮੌਲਿਕ ਗ੍ਰੰਥ ਲਿਖਵਾਏ। ਇਹ ਕੰਮ ਉਨ੍ਹਾਂ ਨੇ ਅਨੇਕਾਂ ਦਰਬਾਰੀ ਕਵੀਆਂ ਤੋਂ ਕਰਵਾਇਆ। ਇਸ ਸਾਹਿਤ ਦੀਆਂ ਨਕਲਾਂ ਤਿਆਰ ਕਰਨ ਵਾਲੇ ਖੁਸ਼ਨਵੀਸ ਲਿਖਾਰੀ 36 ਸਨ ਜਿਨ੍ਹਾਂ ਦਾ ਕੰਮ ਸ਼ੁੱਧ ਤੇ ਸੁੰਦਰ ਉਤਾਰੇ ਤਿਆਰ ਕਰਨਾ ਸੀ ਤੇ ਇਹ ਉਤਾਰੇ ਸਿਆਣੇ ਸਿੱਖ ਲੋੜ ਅਨੁਸਾਰ ਅਨੰਦਪੁਰ ਤੋਂ ਦੂਰ-ਦੂਰ ਆਪਣੇ ਘਰੀਂ ਲੈ ਜਾਂਦੇ ਸਨ। ਗੁਰੂ ਜੀ ਦੇ ਦਰਬਾਰ ਵਿੱਚ ਕੁੱਲ ਕਵੀ ਕਿਤਨੇ ਸਨ, ਇਹ ਦੱਸਣਾ ਭਾਵੇਂ ਔਖਾ ਹੈ ਪਰ ਫਿਰ ਵੀ ਮਿਲਦੇ ਨਾਵਾਂ ਦੇ ਆਧਾਰ ਤੇ ਹੇਠਲੀ ਸੂਚੀ ਵਿੱਚ ਇਹ ਨਾਂ ਸੌਖਿਆਂ ਗਿਣੇ ਜਾ ਸਕਦੇ ਹਨ-

1. ਪ੍ਰਹਿਲਾਦ ਰਾਇ-50 ਉਪਨਿਸ਼ਧਾਂ ਦਾ ਗੱਦ ਅਨੁਵਾਦ 2. ਲੱਖਣ ਰਾਇ-ਹਿਤੋਪਦੇਸ਼ 3. ਅੰਮ੍ਰਿਤ ਰਾਏ ਲਾਹੌਰੀ-ਸਭਾ ਪਰਬ, ਚਿਤ੍ਰ ਬਿਲਾਸ4. ਹੰਸ ਰਾਮ ਬਾਜਪੇ ਈ-ਕਰਣ ਪਰਬ 5. ਮੰਗਲ-ਸ਼ਲਯ ਪਰਬ 6. ਕੁੰਵਰੇਸ-ਦ੍ਰੋਣ ਪਰਬ 7. ਟਹਿਕ-ਅਸਵਮੇਧ ਪਰਬ, ਰਤਨਦਾਮ (ਅਮਰਕੋਸ਼) 8. ਚੰਦ੍ਰ ਸੈਨ ਸੈਨਾਪਤਿ-ਚਾਣਕਯ ਨੀਤਿ ਸ਼ਾਸਤ੍ਰ, ਸੁਖਚੇਨ-ਗ੍ਰੰਥ (ਵੈਦਿਕ) 9. ਕਾਸ਼ੀਰਾਮ ਪਾਂਡਵ-ਗੀਤਾ 10. ਤਨਸੁਖ ਲਹੌਰੀ-ਰਾਜਨੀਤਿ ਗ੍ਰੰਥ 11. ਅਣੀਰਾਇ-ਜੰਗਨਾਮਾ ਗੁਰੂ ਗੋਬਿੰਦ ਸਿੰਘ 12. ਸੁਖਦੇਵ-ਅਧਯਾਤਮ ਪ੍ਰਕਾਸ਼ 13. ਗੋਪਾਲ-ਅਨਭਉ ਉਲਾਸ, ਮੋਹ ਮਰਦ ਰਾਜੇ ਕੀ ਕਥਾ 14. ਬ੍ਰਿੰਦ-ਬਿੰਦ੍ਰਸਤਸਈ 15. ਗਿਰਧਰ ਲਾਲ-ਪਿੰਗਲ ਸਾਰ 16. ਸੈਣਾ ਸਿੰਘ-ਕੜਖਾ ਗੁਰੂ ਗੋਬਿੰਦ ਸਿੰਘ ਜੀ ਕਾ (ਕੜਖਾ ਜਾਂ ਕਰਖਾ ਭਾਵ ਇੱਕ ਮਾਤ੍ਰਿਕ ਛੰਦ) 17. ਗੁਰਦਾਸ ਗੁਣੀ-ਕਥਾ ਹੀਰ ਰਾਂਝਣ ਕੀ, ਸਾਖੀ ਹੀਰਾ ਘਾਟ ਕੀ 18. ਨੰਦ ਲਾਲ ਭਾਈਦੀਵਾਨਿ ਗੋਯਾ, ਜ਼ਿੰਦਗੀ ਨਾਮਾ, ਤੌਸੀਫੋਸਨਾ, ਜੋਤਿ ਵਿਗਾਸ 19. ਨਨੂਆਂ ਵੈਰਾਗੀ-ਫੁਟਕਲ ਛੰਦ 20. ਬ੍ਰਹਮ ਭੱਟ 21. ਹੀਰ ਭੱਟ 22. ਚੰਦ 23. ਸੁੰਦਰ 24. ਸ਼ਾਰਦਾ 25. ਆਲਮ 26. ਸੁਦਾਮਾ 27. ਧਰਮ ਸਿੰਘ 28. ਧੰਨਾ ਸਿੰਘ 29. ਚੰਦਨ 30. ਪੰ. ਨੰਦ ਲਾਲ 31. ਪੰ. ਬ੍ਰਿਜ ਲਾਲ 32. ਪੰ. ਰਘੁਨਾਥ 33. ਮਾਨ ਦਾਸ ਵੈਰਾਗੀ 34. ਈਸਰ ਦਾਸ 35. ਭੋਜ ਰਾਜ 36. ਮੱਲ ਭੱਟ 37. ਨਿਹਚਲ ਫਕੀਰ38. ਮਨੀ ਸਿੰਘ 39. ਮਾਲਾ ਸਿੰਘ 40. ਮਦਨ ਸਿੰਘ 41. ਕਲੂਆ 42. ਵੱਲਭ 43. ਮਥਰਾਦਾਸ 44. ਠਾਕੁਰ 45. ਪਿੰਡੀਲਾਲ 46. ਰਾਮਦਾਸ 47. ਖਾਨਚੰਦ 48. ਮਧੂ 49. ਰਾਵਲ 50. ਬਿਧੀ ਚੰਦ 51. ਖ਼੍ਹਿਆ 52. ਉਦੇਰਾਇ 53. ਬਿਹਾਰੀ 54. ਜਾਦੋ ਰਾਇ

*5104325827*

**singhstudent@yahoo.com**

—0—

# ਮਾਧੋ ਨਹੀਂ ਰਿਹਾ

ਅਮਰੀਕ ਸਿੰਘ ਸ਼ੇਰ ਖਾਂ

ਰੋਟੀ ਰੋਜ਼ੀ ਦੀ ਖਾਤਰ ਪਿੰਡੋਂ ਸੌ ਕੁ ਮੀਲ ਦੀ ਵਿੱਥ ਤੇ ਵਿਛੜੇ ਬੈਠੇ ਨੂੰ ਮੈਨੂੰ ਅੱਜ ਸ਼ਾਮੀਂ ਖਬਰ ਮਿਲੀ ਏ ਕਿ ਮੇਰੇ ਪਿੰਡ ਦਾ 'ਮਾਧੋ' ਅਚਾਨਕ ਹਾਰਟ ਅਟੈਕ ਨਾਲ ਚੜ੍ਹਾਈ ਕਰ ਗਿਆ ਏ।

ਮੇਰੀ ਹੈਰਾਨੀ ਦੀ ਕੋਈ ਹੱਦ ਨਹੀਂ ਰਹੀ।ਹਾਲੇ ਦੋ ਦਿਨ ਪਹਿਲਾਂ ਤਾਂ ਮੈਂ ਪਿੰਡੋਂ ਆਇਆਂ ਤੇ ਸਾਡਾ ਮਾਧੋ ਪੂਰੀ ਤਰ੍ਹਾਂ ਬਾਗੋ-ਬਾਗ ਸੀ।ਉਂਵ ਉਹਦਾ ਮੇਰੇ ਮਿੱਤਰ ਡਾਕਟਰ ਦੀ ਕਲੀਨਿਕ ਤੇ ਅਕਸਰ ਆਉਣ-ਜਾਣ ਸੀ।

ਮੈਂ ਵੀ ਜਦ ਪਿੰਡ ਜਾਂਦਾਂ ਤਾਂ ਏਸ ਮਿੱਤਰ ਕੋਲ ਮਰੀਜ਼ ਹੋਣ ਦੇ ਨਾਤੇ ਨਹੀਂ ਸਗੋਂ ਦੋਸਤੀ ਨਾਤੇ ਘੜੀ-ਪਲ ਜ਼ਰੂਰ ਜਾ ਬੈਠਦਾਂ।

ਏਥੇ ਈ ਮਾਧੋ ਨਾਲ ਅਕਸਰ ਗੱਲ-ਬਾਤ ਹੁੰਦੀ ਰਹਿੰਦੀ ਸੀ। ਖ਼ੂਨ ਦਾ ਦੌਰਾ ਵਧੇ-ਘਟੇ ਦੀ ਇੱਕ ਅੱਧ ਗੋਲੀ ਉਹ ਡਾਕਟਰ ਤੋਂ ਅਕਸਰ ਲੈ ਜਾਂਦਾ।ਪਰ ਇੱਕ ਦਮ ਉਹ ਰੰਗਲੀ ਦੁਨੀਆਂ ਤੋਂ ਢੋਲੇ ਦੀਆਂ ਲਾਉਂਦਾ ਅਚਾਨਕ ਰੁਖਸਤ ਹੋ ਜਾਵੇਗਾ।ਇਹ ਤਾਂ ਮੈਂ ਕਦੇ ਸੁਪਨੇ 'ਚ ਵੀ ਨਹੀਂ ਸੋਚਿਆ ਸੀ।

ਸੱਚਮੁੱਚ ਈ ਪਿਛਲੇ ਦਿਨੀਂ ਬਾਪੂ ਮੁਕੰਦ ਸਿਹੁੰ ਦੀ ਮੌਤ ਤੋਂ ਬਾਦ ਮੈਨੂੰ 'ਮਾਧੋ' ਦੀ ਮੌਤ ਨੇ ਏਨਾ ਝੰਜੋੜਿਐ।ਮਾਧੋ ਤੋਂ ਪਹਿਲਾਂ ਬਾਪੂ ਮੁਕੰਦ ਸਿਹੁੰ ਵੀ ਬੇਸ਼ੱਕ ਪੰਝੱਤਰ-ਛਿਅੱਤਰ ਸਾਲ ਦੀ ਉਮਰ ਭੋਗ ਕੇ ਗਿਐ ਪਰ ਤੀਹ ਸਾਲ ਦੇ ਮੁੰਡਿਆਂ ਨਾਲ ਮੁੰਡਿਆਂ ਵਾਂਗ ਚੱਲਦੇ ਏਸ ਸਮਾਜ-ਸੇਵਕ ਦੀ ਮੌਤ ਵੀ ਮੇਰੇ ਪੱਲੇ ਕਈ ਰਾਤਾਂ ਦਾ 'ਬੈਰਾਗ' ਪਾ ਗਈ।

ਪਰ ਹੁਣ ਮੇਰਾ ਮਾਧੋ ਤਾਂ ਇੱਕ ਨਵੀਂ ਕੰਬਣੀ ਛੇੜ ਗਿਆ ਏ।

ਮੇਰੀ ਆਪਣੀ ਉਮਰ ਭਾਵੇਂ ਹਾਲੇ ਪੈਂਤੀਆਂ ਦੇ ਆਸ-ਪਾਸ ਈ ਏ ਪਰ ਆਪਣੇ ਤੋਂ ਦੁਗਣੀ ਤੋਂ ਵੀ ਵੱਧ ਉਮਰ ਭੋਗ ਕੇ ਜਾਣ ਵਾਲੇ ਇਲਾਕੇ ਦੇ ਇਹਨਾਂ ਤਾਰੀਖੀ ਗਵਾਹਾਂ ਦਾ ਦੁਨੀਆਂ ਤੋਂ ਰੁਖਸਤ ਹੋਣਾ ਮੈਨੂੰ ਬੜਾ ਵੱਡਾ ਘਾਟਾ ਜਾਪਦੈ।

ਆਮ ਬੰਦੇ ਦੀ ਨਜ਼ਰ 'ਚ ਮਾਧੋ ਇੱਕ ਮਾਮੂਲੀ ਜਿਹਾ ਭੇਡਾਂ-ਬੱਕਰੀਆਂ ਚਾਰਨ ਵਾਲਾ ਅਦਨਾ ਜਿਹਾ ਇਨਸਾਨ ਸੀ।ਪਰ ਮੇਰੀ ਨਜ਼ਰ 'ਚ ਉਹ ਕਈ ਸੌ ਮੀਲਾਂ ਦੀ ਧਰਤੀ ਗਾਹੁਣ ਵਾਲਾ ਇਤਿਹਾਸ ਦੀ ਇੱਕ ਇੱਕ ਪੈੜ ਅੱਖੀਂ ਤੱਕਣ ਵਾਲਾ ਮਹਾਂ-ਮਾਨਵ ਸੀ।

ਪੰਜਾਬ ਦੀ ਦਲਿਤ ਸਾਂਸੀ ਬਰਾਦਰੀ 'ਚ ਪੈਦਾ ਹੋਏ ਏਸ ਇਨਸਾਨ ਨੂੰ ਭੇਡਾਂ ਬੱਕਰੀਆਂ ਚਾਰਨ ਵਾਲੇ ਚਰਵਾਹੇ ਦਾ ਕਿੱਤਾ ਪਿਤਾ-ਪੁਰਖੀ ਨਸੀਬ ਹੋਇਆ। ਦਸ-ਬਾਰਾਂ ਸਾਲ ਦੀ ਉਮਰ ਤੋਂ ਸ਼ੁਰੂ ਹੋਇਆ ਉਹਦਾ ਇਹ ਕਿੱਤਾ ਆਖਰੀ ਸਾਹਾਂ ਤੱਕ ਉਹਦੇ ਅੰਗ-ਸੰਗ ਰਿਹਾ।

ਏਸ ਕਿੱਤੇ ਸਦਕਾ ਉਹ ਸਾਰੇ ਇਲਾਕੇ 'ਚ 'ਬੱਕਰੀਆਂ ਵਾਲਾ ਮਾਧੋ' ਕਰਕੇ ਜਾਣਿਆ ਜਾਂਦਾ।

ਅੱਜ ਤੋਂ ਚਾਲੀ-ਪੰਜਾਹ ਸਾਲ ਪਹਿਲਾਂ ਦੇ ਦਿਨ ਉਹਦੀ ਜਵਾਨੀ ਦੇ ਨਾਲ-ਨਾਲ ਉਹਦੇ ਕਿੱਤੇ ਦੇ ਵੀ ਸੁਨਹਿਰੀ ਦਿਨ ਸਨ।

ਮਾਧੋ ਕਈ ਵਾਰ ਮੇਰੇ ਕੋਲ ਬੈਠਿਆਂ ਘੰਟਿਆਂ-ਬੱਧੀ ਗੱਲਾਂ ਕਰਦਾ ਰਹਿੰਦਾ।ਮੇਰੀ ਉਹਦੇ ਨਾਲ ਨਾ ਕੋਈ ਰਿਸ਼ਤੇਦਾਰੀ, ਨਾ ਜਾਤ-ਬਰਾਦਰੀ ਈ ਮਿਲਦੀ ਸੀ ਪਰ ਫਿਰ ਵੀ ਵਿਚਾਲੇ ਕੋਈ ਤਣੀ ਜ਼ਰੂਰ ਸੀ ਜੋ ਸਾਨੂੰ ਇੱਕ ਦੂਜੇ ਕੋਲ ਘੰਟਿਆਂ ਦੇ ਘੰਟੇ ਬਿਠਾਈ ਰੱਖਦੀ।

ਸ਼ਾਇਦ ਉਹ ਤਣੀ ਸੀ, ਮਾਧੋ ਦੀ ਗੱਲ-ਬਾਤ ਦੀ ਸਪੱਸ਼ਟਤਾ।ਨਾ ਕੋਈ ਝੂਠ ਨਾ ਫਰੇਬ।ਅੱਧੀ ਸਦੀ ਦਾ ਚੱਲਦਾ-ਫਿਰਦਾ ਇਤਿਹਾਸ।ਉਹ ਉੱਸਲਵੱਟੇ ਲੈਂਦਾ ਲੋਕ-ਇਤਿਹਾਸ ਜਿਹੜਾ ਉਹਨੇ ਭੇਡਾਂ- ਬੱਕਰੀਆਂ ਚਾਰਦੇ ਨੇ ਪਿੰਡੋਂ-ਪਿੰਡੀਂ ਤੱਕਿਆ ਸੀ।

ਉਹ ਅਕਸਰ ਕਹਿੰਦਾ-- ਆਹ ਸਾਡਾ ਪੰਜਾਬ ਮੇਰੇ ਵਿੰਹਦਿਆਂ-ਵਿੰਹਦਿਆਂ ਵੇਖੋ ਕਿੰਨਾ ਬਦਲ ਗਿਐ।ਹਾਲੇ ਤੀਹ-ਚਾਲੀ ਸਾਲ ਪਹਿਲਾਂ ਹਰ ਪਿੰਡ ਦੁਆਲੇ ਧੂੜ ਉੱਡਦੀ ਸੀ।ਪਿੰਡਾਂ ' ਚ ਸੜਕਾਂ ਦਾ ਨਾਮੋ-ਨਿਸ਼ਾਨ ਨਹੀਂ ਸੀ।ਚੌੜੇ-ਚੌੜੇ ਕੱਚੇ ਰਾਹ ਇੱਕ ਪਿੰਡ ਤੋਂ ਦੂਜੇ ਪਿੰਡ ਨੂੰ ਜਾਂਦੇ ਸੀ।ਖੁਲ੍ਹੀਆਂ-ਚੌੜੀਆਂ ਚਾਰਗਾਹਾਂ ਇਹਨਾਂ ਪਿੰਡਾਂ ਦੇ ਚਾਰ-ਚੁਫੇਰੇ।ਕਈ ਵਾਰ ਇੱਕ ਪਿੰਡ ਤੋਂ ਦੂਜੇ ਪਿੰਡ ਤਾਈਂ ਪੂਰਾ ਜੰਗਲ ਪਾਰ ਕਰਨਾ ਪੈਂਦਾ।

ਮੇਰੀਆ ਭੇਡਾਂ-ਬੱਕਰੀਆਂ ਰੱਜ ਕੇ ਖਾਂਦੀਆਂ।ਵਣ, ਮਲ੍ਹੇ, ਬੇਰੀਆਂ, ਪੀਲੂ, ਜੰਡ-ਜੰਡੋਰੇ, ਪਹਾੜੀ -ਕਿੱਕਰਾਂ ,ਟਾਹਲੀਆਂ , ਧਰੇਕਾਂ ਚੋਂ ਗੁਜ਼ਰਦੀਆਂ ਬੱਕਰੀਆਂ ਅਗਲੇ ਪਿੰਡ ਪਹੁੰਚਦੀਆਂ। ਪਿੰਡਾਂ ਵਾਲਿਆਂ ਨੇ ਆਪਣੀ ਰੱਕੜ ਜ਼ਮੀਨ ਨੂੰ ਸਰ-ਸਬਜ਼ ਕਰਨ ਲਈ ਮੈਨੂੰ ਪੇਸ਼ਗੀ ਰਕਮ ਦਿੱਤੀ ਹੁੰਦੀ।

ਆਪੋ-ਆਪਣੇ ਖੇਤ 'ਚ ਭੇਡਾਂ-ਬੱਕਰੀਆਂ ਬਹਾਉਣ ਵਾਲਿਆਂ ਦੀ ਮਾਰੋ-ਮਾਰ ਲੱਗੀ ਰਹਿੰਦੀ।ਕਦੇ ਕਰਨੈਲ ਸਿਹੁੰ ਤੇ ਕਦੇ ਜਰਨੈਲ ਸਿਹੁੰ ਉਹਦੇ ਦੁਆਲੇ ਗੇੜੇ ਕੱਢਦੇ ਰਹਿੰਦੇ।ਕੋਈ ਕਹਿੰਦਾ, ਮਾਧੋ ਅਗਲੇ ਹਫਤੇ ਬੱਕਰੀਆਂ ਬਹਾਉਣ ਦੀ ਮੇਰੀ ਵਾਰੀ ਏ,ਕੋਈ ਕਹਿੰਦਾ ਮੇਰੀ ਵਾਰੀ ਏ।ਕਈ ਵਾਰ ਤਾਂ ਮਾਧੋ ਦੀਆਂ ਬੱਕਰੀਆਂ ਬਹਾਉਣ ਪਿੱਛੇ ਜ਼ਿਮੀਂਦਾਰਾਂ 'ਚ ਆਪਸੀ

ਤਕਰਾਰ ਵੀ ਹੋ ਜਾਂਦੀ।ਪਰ ਮਾਧੋ ਸਭ ਨੂੰ ਸੰਤੁਸ਼ਟ ਕਰਨ ਲਈ ਵਿੱਚ-ਵਿਚਾਲੇ ਪੈ ਕੇ 'ਅਗਲੀ ਵਾਰੀ' ਦਾ ਲਾਰਾ ਦੇ ਕੇ ਸਭ ਨੂੰ ਵਰਾ ਲੈਂਦਾ।

ਉਹਨਾਂ ਵੇਲਿਆਂ 'ਚ ਹਾਲੇ ਰਸਾਇਣਕ ਖਾਦਾਂ ਦੀ ਏਨੀ ਜਾਗ ਸਾਡੇ ਜ਼ਿਮੀਂਦਾਰਾਂ ਨੂੰ ਨਹੀਂ ਸੀ ਲੱਗੀ।ਬੱਕਰੀਆਂ ਦੀਆਂ ਮੇਂਗਣਾਂ ਦੀ ਰੇਹ ਉਹਨਾਂ ਦੇ ਖੇਤਾਂ ਲਈ ਬੜੀ ਵੱਡੀ ਨਿਆਮਤ ਸੀ।ਇਹ ਕਿਸੇ ਲਕਵੇ ਦੇ ਸ਼ਿਕਾਰ ਮਰੀਜ਼ ਵਾਂਗ ਰੱਕੜ ਜ਼ਮੀਨ ਲਈ ਕਿਸੇ ਤਾਜ਼ੇ ਜੂਸ ਜਾਂ ਸੂਪ ਤੋਂ ਘੱਟ ਨਹੀਂ ਸੀ।ਜਿਹੜੇ ਖੇਤ 'ਚ ਕੁਝ ਦਿਨ ਭੇਡਾਂ-ਬੱਕਰੀਆਂ ਬੈਠ ਜਾਂਦੀਆਂ,ਓਸ ਖੇਤ ਦਾ ਰੰਗ-ਢੰਗ ਅਗਲੀ ਫਸਲ ਵੇਲੇ ਕੁਝ ਹੋਰ ਈ ਹੁੰਦਾ।ਵਾਕਇ ਈ, ਖੇਤਾਂ ਚ ਭੇਡਾਂ- ਬੱਕਰੀਆਂ ਦਾ ਬੈਠਣਾ ਜ਼ਿਮੀਂਦਾਰਾਂ ਲਈ ਕਿਸੇ ਅਰਸ਼ੀ ਕਰਾਮਾਤ ਤੋਂ ਘੱਟ ਨਹੀਂ ਸੀ।

ਮਾਧੋ ਸਾਰਾ ਦਿਨ ਏਧਰ-ਉਧਰ ਸੂਇਆਂ, ਸੇਮਾਂ ਤੇ ਨਹਿਰਾਂ ਦੇ ਕਿਨਾਰੇ ਭੇਡਾਂ ਚਾਰਦਾ ਰਹਿੰਦਾ ਤੇ ਸ਼ਾਮ ਨੂੰ ਜਿਸ ਜ਼ਿਮੀਂਦਾਰ ਦੇ ਖੇਤਾਂ ਚ ਭੇਡਾਂ ਬਿਠਾਉਣੀਆਂ ਹੁੰਦੀਆਂ, ਉੱਥੇ ਭੇਡਾਂ ਸਮੇਤ ਪਹੁੰਚ ਜਾਂਦਾ।ਅਗਲਾ ਜ਼ਿਮੀਂਦਾਰ ਮਾਧੋ ਦੀ ਰੱਜ ਕੇ ਸੇਵਾ ਕਰਦਾ।ਥਕੇਵਾਂ ਲਾਹੁਣ ਲਈ ਗਰਮ-ਪਾਣੀ, ਚੰਗਾ ਖਾਣ-ਪੀਣ ਤੇ ਆਖਰੀ ਦਿਨ ਚੰਗਾ ਲੀੜਾ-ਲੱਤਾ ਦੇ ਕੇ ਮਾਧੋ ਨੂੰ ਉੱਥੋਂ ਪੂਰੇ ਸਤਿਕਾਰ ਨਾਲ ਵਿਦਾ ਕੀਤਾ ਜਾਂਦਾ।

ਮਾਧੋ ਦੀਆਂ ਭੇਡਾਂ-ਬੱਕਰੀਆਂ ਦੀ ਵਰਤਾਈ ਕਰਾਮਾਤ ਅਗਲੇ ਕਈ ਸਾਲਾਂ ਤੱਕ ਸੰਬੰਧਿਤ ਜ਼ਿਮੀਂਦਾਰ ਦੇ ਖੇਤਾਂ ਚ ਪ੍ਰਤੱਖ ਵਰਤਦੀ ਰਹਿੰਦੀ।

ਮਾਧੋ ਨੇ ਸਮੇਂ ਦੇ ਨਾਲ ਆਪਣੇ ਧੀਆਂ-ਪੁੱਤਾਂ ਨੂੰ ਵੀ ਏਸੇ ਆਹਰੇ ਲਾ ਦਿੱਤਾ।ਉਹਦੇ ਘਰ ਤਿੰਨ-ਚਾਰ ਧੀਆਂ ਨੇ ਹੇਠ-ਉੱਤੇ ਜਨਮ ਲਿਆ ਪਰ ਉਹਨੇ ਹਾਰ ਨ੍ਹੀਂ ਮੰਨੀ।ਆਖਰ ਸੁੱਖਣਾ ਸੁੱਖ ਸੁੱਖ ਕੇ ਉਹਦੇ ਘਰ 'ਸੁੱਖਾ' ਪੈਦਾ ਹੋਇਆ ਜੀਹਨੂੰ ਉਹ ਰੱਜ ਕੇ ਲਾਡ ਲਡਾਉਂਦਾ।ਸੁੱਖਾ ਦਿਨਾਂ ਚ ਜਵਾਨ ਹੁੰਦਾ ਗਿਆ। ਅਸੀਂ ਅਕਸਰ ਉਹਨੂੰ ਛੇੜਦੇ, 'ਭੇਡ ਦੇ ਦੁੱਧ ਤੇ ਸੱਤ ਮਲਾਈਆਂ ਆਉਂਦੀਆਂ ਨੇ। ਮਾਧੋ ਆਪਣੇ ਪੁੱਤ ਨੂੰ ਭੇਡਾਂ ਦਾ ਦੁੱਧ ਪਿਆਉਂਦੈ। ਤਾਹੀਓਂ ਤਾਂ ਲਗਰ ਵਾਂਗੂ ਕੱਦ ਕਰਦਾ ਜਾਂਦੈ।'

ਖੈਰ, ਉਹਦੀਆਂ ਵੱਡੀਆਂ ਤਿੰਨ ਧੀਆਂ ਨੇ ਵੀ ਬਾਪ ਦਾ ਇੱਜੜ ਪਾਲਣ 'ਚ ਕੋਈ ਕਸਰ ਬਾਕੀ ਨਾ ਛੱਡਦੀਆਂ।ਕਈ ਸੌ ਭੇਡਾਂ ਬੱਕਰੀਆਂ ਦਾ ਇੱਜੜ ਸਾਂਭਣਾ ਕੋਈ ਖਾਲਾ ਜੀਅ ਦਾ ਵਾੜਾ ਨਹੀਂ ਸੀ। ਤਿੰਨੋਂ ਧੀਆਂ ਅਕਸਰ ਪਿਓ ਨਾਲ ਦੂਰ-ਦੁਰਾਡੇ ਪਿੰਡਾਂ ਤੱਕ ਜਾਂਦੀਆਂ।ਇੱਕ ਭੇਡਾਂ ਦੇ ਅੱਗੇ ਚੱਲਦੀ, ਦੋ ਦੋਨਾਂ ਪਾਸਿਆਂ ਤੇ ਚੱਲਦੀਆਂ। ਮਾਧੋ ਅਕਸਰ ਅਖੀਰ ਤੇ ਚੱਲਦਾ। ਕਿਧਰੇ ਕੋਈ ਪਠੋਰਾ ਜਾਂ ਮੇਮਣਾ ਪਿੱਛੇ ਨਾ ਰਹਿ ਜੇ। ਸੈਂਕੜੇ ਭੇਡਾਂ ਤੇ ਬੱਕਰੀਆਂ ਦੇ ਦਰਜਨਾਂ ਪਠੋਰੇ-ਮੇਮਣਿਆਂ ਦੀ ਉਹਨੂੰ ਆਪਣੇ ਬੱਚਿਆਂ ਵਾਂਗ ਪਛਾਣ ਸੀ। ਮਜ਼ਾਲ ਐ, ਇੱਕ ਵੀ ਜਾਨਵਰ ਉਹਦੀ ਨਜ਼ਰ ਤੋਂ ਪਾਸੇ ਹੋ ਜੇ।ਮੈਂ ਅਕਸਰ ਇਹ ਵੇਖ ਕੇ ਬੜਾ ਹੈਰਾਨ ਹੁੰਦਾ।

ਮਾਧੋ ਨੇ ਸਾਰੇ ਇਲਾਕੇ ਦਾ ਚੱਪਾ-ਚੱਪਾ ਭੇਡਾਂ- ਬੱਕਰੀਆਂ ਚਾਰਦੇ ਨੇ ਪੈਦਲ ਮਿਣ ਰੱਖਿਆ ਸੀ।ਉਹ ਕਹਿੰਦਾ- 'ਆਹ ਗੁਰਦਿੱਤੀ ਵਾਲਾ ਹੈਡ ਮੇਰੇ ਅੱਖੀਂ ਵਿੰਹਦਿਆਂ ਬਣਿਆ ਏ।ਆਹ ਗੰਗਾਨਗਰ ਆਲੀ ਵੱਡੀ ਨਹਿਰ ਦਾ ਚੱਪਾ-ਚੱਪਾ ਮੇਰੇ ਪੈਰਾਂ ਨਾਲ ਮਿਣਿਆ ਏ।ਜੰਗਲਾਤ ਮਹਿਕਮੇ ਦੇ ਕਿਸੇ ਅਫਸਰ ਨੂੰ ਰੁੱਖਾਂ ਦੀ ਗਿਣਤੀ ਪਤਾ ਨ੍ਹੀਂ ਹੋਣੀ, ਮੈਨੂੰ ਸਭ ਯਾਦ ਐ।ਕਿਤੋਂ ਦਾਤਣ ਵੀ ਉੱਤਰੀ ਹੋਵੇ, ਮੈਂ ਫੱਟ ਦੱਸ ਸਕਦਾਂ।'

ਉਹ ਉਦਾਸ ਹੁੰਦਾ ਕਹਿੰਦਾ- ਏਸ ਨਹਿਰ 'ਤੇ ਰੁੱਖਾਂ ਦੇ ਰੂਪ 'ਚ ਕਿਸੇ ਵਕਤ ਪੂਰਾ ਜੋਬਨ ਸੀ। ਫਿਰ ਆਹਿਸਤਾ-ਆਹਿਸਤਾ ਏਸ ਨਹਿਰ ਦਾ ਜਲਾਲਾ ਘਟਣਾ ਸ਼ੁਰੂ ਹੋ ਗਿਆ।ਹੁਣ ਤਾਂ ਇਹ ਸੁਹਾਗਣ ਨਹਿਰ ਪੂਰੀ ਤਰ੍ਹਾਂ ਰੰਡੀ ਹੋ ਚੁੱਕੀ ਏ।ਥੱਬੇ-ਥੱਬ ਚ ਫੜੀਆਂ ਨਾ ਜਾ ਸਕਣ ਵਾਲੀਆਂ ਟਾਹਲੀਆਂ, ਕਿੱਕਰਾਂ ਸਭ ਗਾਇਬ ਹੋ ਚੁੱਕੀਆਂ ਨੇ। ਲੋਕਾਂ ਦੀਆਂ ਜ਼ਮੀਨਾਂ ਨੂੰ ਸਰ-ਸਬਜ਼ ਕਰਨ ਵਾਲੀ ਇਹ ਨਹਿਰ ਆਪ ਉਜਾੜ ਬਣ ਚੁੱਕੀ ਏ।

ਏਸੇ ਨਹਿਰ ਤੇ ਚੱਲਦਿਆਂ ਉਹ ਅਨੇਕਾਂ ਖੱਟੇ-ਮਿੱਠੇ ਬਿਰਤਾਂਤ ਸਾਂਝੇ ਕਰਦਾ ਨਾ ਥੱਕਦਾ। ਉਹ ਕਹਿੰਦਾ-- ਏਸ ਨਹਿਰ ਦੀ ਜਵਾਨੀ ਵੇਲੇ ਮੇਰੇ ਤੇ ਵੀ ਜਵਾਨੀ ਹੁੰਦੀ ਸੀ।ਸੰਘਣੇ ਰੁੱਖਾਂ- ਬਿਰਖਾਂ ਚ ਭੇਡਾਂ-ਬੱਕਰੀਆਂ ਚਰਦੀਆਂ ਰਹਿਣੀਆਂ। ਮੈਂ ਸਾਫਾ ਵਿਛਾ ਕੇ ਲੇਟੇ ਰਹਿਣਾ।ਉਦੋਂ ਸਕੂਟਰ-ਮੋਟਰਸਾਈਕਲ ਤਾਂ ਹੁੰਦੇ ਨਹੀਂ ਸੀ।ਬੱਸ, ਸਾਈਕਲ ਈ ਸਭ ਤੋਂ ਵੱਡੀ ਸਵਾਰੀ ਸਨ। ਕਦੇ-ਕਦਾਈਂ ਕਿਸੇ ਕਾਲਜੀ ਮੁੰਡੇ ਨੇ ਆਪਣੀ ਪ੍ਰੇਮਣ ਨੂੰ ਸਾਈਕਲ ਤੇ ਬਿਠਾ ਕੇ ਏਥੇ ਨਹਿਰ ਦੇ ਕਿਨਾਰੇ ਲੈ ਆਉਣਾ।ਮੈਂ ਵੀ ਤੱਕ ਲੈਣਾ ਪਰ ਦੂਜੇ ਪਾਸੇ ਨੂੰ ਮੂੰਹ ਕਰ ਕੇ ਪਏ ਰਹਿਣਾ। ਉਹਨਾਂ ਥੋੜ੍ਹਾ ਦੁਰਾਡੇ ਪ੍ਰੇਮ-ਪਿਆਰ ਦੀਆਂ ਗੱਲਾਂ-ਬਾਤਾਂ ਕਰਦੇ ਰਹਿਣਾ।

ਫਿਰ ਸਾਈਕਲਾਂ ਤੋਂ ਮੋਟਰਸਾਈਕਲ ਆ ਗਏ।ਫਿਰ ਵੀ ਏਦਾਂ ਦੇ ਝਾਕੇ ਮੈਨੂੰ ਅਕਸਰ ਈ ਵੇਖਣ ਨੂੰ ਮਿਲਦੇ ਰਹਿੰਦੇ।ਇੱਕ ਦਿਨ ਤਾਂ ਹੱਦ ਈ ਹੋ ਗਈ। ਮੇਰੀ ਆਪਣੀ ਰਿਸ਼ਤੇਦਾਰੀ ਚੋਂ ਕਾਲਜ ਜਾਂਦੀ ਇੱਕ ਕੁੜੀ ਕਿਸੇ ਮੁੰਡੇ ਨਾਲ ਮੋਟਰ-ਸਾਈਕਲ ਤੇ ਬੈਠੀ ਮੈਂ ਵੇਖ ਲਈ। ਹੱਥ 'ਚ ਕਿਤਾਬਾਂ ਵੀ ਸਨ। ਮੈਂ ਫੱਟ ਪਛਾਣ ਲਈ।ਸ਼ਾਇਦ ਕੁੜੀ ਨੇ ਵੀ ਪਛਾਣ ਲਿਆ ਹੋਣੈਂ।ਉਹ ਅਕਸਰ ਔਖਾ ਸਾਹ ਲੈਂਦਿਆਂ ਕਹਿੰਦਾ…"ਸਾਡੇ ਗਰੀਬ ਘਰਾਂ ਦੀਆਂ ਕੁੜੀਆਂ ਅਮੀਰ ਲੋਕਾਂ ਦੀ ਰੀਸੋ-ਰੀਸ ਪੜ੍ਹਨ ਤਾਂ ਚਲੀਆਂ ਜਾਂਦੀਆਂ ਨੇ ਪਰ ਫਿਰ ਕਾਲਜਾਂ ਦੀ ਪੜ੍ਹਾਈ ਦਾ ਖਰਚ ਪੂਰਾ ਨਹੀਂ ਫੜਦਾ ਤੇ ਉਹ ਅਕਸਰ ਈ ਏਸ ਖਰਚ ਪਿੱਛੇ ਕਈ ਵਾਰ ਅਮੀਰ ਮੁੰਡਿਆਂ ਨੂੰ ਆਪਣੇ ਚੁੰਗਲ ਚ ਫਸਾ ਕੇ ਪੜ੍ਹਾਈ ਦੀ

ਗੱਡੀ ਅੱਗੇ ਰੇੜ੍ਹੀ ਰੱਖਦੀਆਂ ਨੇਤ ।ਵਾਹ ਓਇ ਦਾਤਾ ਗਰੀਬ ਦੇ ਘਰ ਧੀ ਨਾ ਜੰਮੇ।" ਉਹਦੇ ਹੱਥ ਆਪ-ਮੁਹਾਰੇ ਜੁੜ ਜਾਂਦੇ।

ਮਾਧੋ ਪੁਰਾਣੇ ਤੇ ਅੱਜ ਦੇ ਸਮੇਂ ਵਿਚਲੇ ਪ੍ਰੇਮ-ਪਿਆਰ ਦੇ ਫਰਕ ਵਿਚਲਾ ਅੰਤਰ ਵੀ ਬਾਖੂਬੀ ਜਾਣਦਾ ਸੀ। ਉਹ ਕਹਿੰਦਾ- " ਪੁਰਾਣੇ ਗੱਭਰੂਆਂ-ਮੁਟਿਆਰਾਂ ਤੇ ਅੱਜ ਦੇ ਗੱਭਰੂਆਂ-ਮੁਟਿਆਰਾਂ ਚ ਜ਼ਮੀਨ-ਅਸਮਾਨ ਦਾ ਫਰਕ ਏ।ਉਦੋਂ ਮੁੰਡੇ-ਕੁੜੀਆਂ ਅਕਸਰ ਨਹਿਰ ਕਿਨਾਰੇ ਦੋ-ਪਲ ਖੁਸ਼ੀ ਦੇ ਮਾਨਣ ਆਉਂਦੇ ਸੀ।ਉਹ ਆਪਸ ਚ ਪ੍ਰੇਮ-ਪਿਆਰ ਦੀਆਂ ਗੱਲਾਂ-ਬਾਤਾਂ ਕਰਦੇ, ਮਿੱਠੀ-ਮਿੱਠੀ ਚੁਹਲ-ਮੁਹਲ ਕਰਦੇ ਪਰ ਉਹਨਾਂ ਦਾ ਦਾਇਰਾ ਬੜਾ ਸੀਮਿਤ ਹੁੰਦਾ ਸੀ।

ਉਹ ਜਿਸਮਾਨੀ ਸੰਬੰਧਾਂ ਤੱਕ ਪਹੁੰਚਣ ਦੀ ਕਦੇ ਵੀ ਕੋਸ਼ਿਸ਼ ਨਹੀਂ ਕਰਦੇ ਸੀ।ਸ਼ਰਮ-ਹਯਾ ਦੇ ਭਾਰ ਥੱਲੇ ਦੱਬੇ ਉਹਨਾਂ ਗੱਭਰੂਆਂ ਦਾ ਏਥੋਂ ਤੱਕ ਪਹੁੰਚਣਾ ਨਾ-ਮੁਮਕਿਨ ਸੀ।ਪਰ ਉਦੋਂ ਤੇ ਅੱਜ ਦੇ ਜ਼ਮਾਨੇ ਚ ਜ਼ਮੀਨ ਅਸਮਾਨ ਦਾ ਫਰਕ ਏ। ਹੁਣ ਤਾਂ ਗੱਭਰੂ-ਮੁਟਿਆਰਾਂ ਇੱਕ-ਦੂਜੇ ਦੇ ਨੇੜੇ ਆਉਂਦਿਆਂ ਈ ਸਭ ਤੋਂ ਪਹਿਲਾਂ ਆਖਰੀ ਡੰਡੀ ਨੂੰ ਹੱਥ ਪਾਉਣ ਦੀ ਕੋਸ਼ਿਸ਼ ਕਰਦੇ ਨੇ ਤੇ ਫਿਰ ਨਤੀਜਾ ਸਾਡੇ ਸਭ ਦੇ ਸਾਹਮਣੇ ਐ।

ਆਪਣੀ ਜਵਾਨੀ ਦੇ ਸਮੇਂ ਚੇਤੇ ਕਰਦਿਆਂ ਉਹ ਡਾਕਟਰ ਦੇ ਮੂਹਰੇ ਉਹਦੀ ਕਲਨਿਕ ਤੇ ਬੈਠਾ ਈ ਡਾਕਟਰਾਂ ਨੂੰ ਕੋਸਣੋਂ ਨਾ ਹਟਦਾ।ਉਹ ਕਹਿੰਦਾ-" ਇਹਨਾਂ ਡਾਕਟਰਾਂ ਨੇ ਵੀ ਲੋਕਾਂ ਨੂੰ ਭਾੜੇ ਤੇ ਲਾਉਣ ਚ ਕੋਈ ਕਸਰ ਬਾਕੀ ਨਹੀਂ ਛੱਡੀ।ਜਿਵੇਂ ਗਊ-ਮਹਿੰ ਦਾ ਕੱਟਾ ਮਰ ਜੇ ਤੇ ਫਿਰ ਗਾਂ- ਮਹਿੰ ਨੂੰ ਚੋਣ ਲਈ ਉਹਨੂੰ ਭਾੜੇ ਤੇ ਗਿਝਾ ਲਈਦੈ।ਏਵੇਂ ਈ ਇਹਨਾਂ ਡਾਕਟਰਾਂ ਨੇ ਲੋਕਾਂ ਨੂੰ ਦਵਾਈਆਂ ਦੇ-ਦੇ ਭਾੜੇ ਤੇ ਲਾ ਛੱਡਿਐ।

ਜਿਵੇਂ ਜ਼ਿਮੀਂਦਾਰ ਪਹਿਲਾਂ ਕਟੂਏ ਤੇ ਵਛੜੇ ਦੀ ਸੰਭਾਲ ਨੀਂ ਕਰਦੇ। ਫਿਰ ਟੀਕਿਆਂ ਤੇ ਭਾੜਿਆਂ ਦਾ ਸਹਾਰਾ ਦੁੱਧ ਚੋਣ ਲਈ ਲੈਂਦੇ ਫਿਰਦੇ ਨੇ।ਏਵੇਂ ਈ ਅਸੀਂ ਆਪਣੇ ਸਰੀਰਾਂ ਦੀ ਸੰਭਾਲ ਵੱਲੋਂ ਪਹਿਲਾਂ ਅਵੇਸਲੇ ਹੋ ਜਾਂਦੇ ਆਂ ਤੇ ਫਿਰ ਡਾਕਟਰਾਂ ਦੇ ਭਾੜੇ 'ਤੇ ਗਿੱਝ ਕੇ ਇਹਨਾਂ ਦੀ ਦਵਾਈਆਂ ਦੀ ਖੁਰਲੀ ਦੁਆਲੇ ਗੇੜੇ ਕੱਢਦੇ ਰਹਿੰਨੇ ਆਂ।

ਉਹ ਹੱਸਦਾ ਹੋਇਆ ਕਹਿੰਦਾ- "ਮੇਰੀ ਜਵਾਨੀ ਦੇ ਵੇਲਿਆਂ 'ਚ ਜੇ ਕਦੇ ਮੈਨੂੰ ਬੁਖਾਰ ਚੜ੍ਹ ਜਾਣਾ ਤਾਂ ਖੁਲ੍ਹੇ ਦਲਾਨ ਚ ਮੋਟਾ ਕੰਬਲ ਲੈ ਕੇ ਮੂੰਹ-ਸਿਰ ਪੂਰੀ ਤਰ੍ਹਾਂ ਵਲ੍ਹੇਟ ਕੇ ਧੁੱਪੇ ਲੇਟ ਜਾਣਾ।ਜਦ ਪੂਰੀ ਤਰ੍ਹਾਂ ਮੁੜ੍ਹਕੋ-ਮੁੜ੍ਹਕੀ ਹੋ ਜਾਣਾ ਤੇ ਗਲ ਦਾ ਕਮੀਜ਼ ਪੂਰੀ ਤਰ੍ਹਾਂ ਨੁੱਚੜਨ ਲੱਗਣਾ ਤਾਂ ਹੌਲੀ ਹੌਲੀ ਕੰਬਲ ਸਰਕਾਉਣਾ ਸ਼ੁਰੂ ਕਰ ਦੇਣਾ। ਪਸੀਨਾ ਸੁੱਕੇ ਤੇ ਉੱਠ ਕੇ ਬਹਿ ਜਾਣਾ। ਫਿਰ ਝੱਟ ਕੁ ਧੁੱਪ ਸੇਕ ਕੇ ਪੂਰੀ ਤਰ੍ਹਾਂ ਨੌਂ ਬਰ ਨੌਂ ਹੋ ਜਾਣਾ।

ਉਹਨਾਂ ਵੇਲਿਆਂ ਚ ਬੁਖਾਰ ਨੂੰ 'ਆਕੜ-ਭੰਨ' ਕਹਿੰਦੇ ਸੀ।..... ਤੇ ਅੱਗੋਂ ਅਸੀਂ ਵੀ ਮੋਟੇ ਕੰਬਲ ਦੇ ਸਹਾਰੇ ਏਸ ਆਕੜ-ਭੰਨ ਦੀ ਆਕੜ ਭੰਨ ਦੇਣੀ।ਗੋਲੀ ਜਾਂ ਦਵਾ-ਦਾਰੂ ਦੀ ਕਦੇ ਲੋੜ ਈ ਨਹੀਂ ਸੀ ਪੈਂਦੀ।"

ਆਪਣੀ ਜ਼ਿੰਦਗੀ ਦੇ ਆਖਰੀ ਦਿਨਾਂ ਚ ਮਾਧੋ ਦਾ ਭੇਡਾਂ-ਬੱਕਰੀਆਂ ਦਾ ਧੰਦਾ ਵੀ ਆਖਰੀ ਸਾਹਾਂ ਤੇ ਆ ਗਿਆ ਸੀ।ਉਹ ਕਈ ਵਾਰ ਉਦਾਸ ਵੀ ਹੋ ਜਾਂਦਾ ਸੀ। ਉਹ ਕਹਿੰਦਾ- "ਜਿਹੜੇ ਜੱਟ-ਜ਼ਿਮੀਂਦਾਰ ਉਹਦੀਆਂ ਭੇਡਾਂ ਨੂੰ ਕਿਸੇ ਵਕਤ ਵਲ-ਵਲ ਕੇ ਆਪਣੇ ਖੇਤਾਂ ਵੱਲ ਲਿਜਾਂਦੇ ਸੀ।ਹੁਣ ਜੇ ਕਦੇ ਰਾਹ ਲੰਘਦਿਆਂ ਵਿਚਾਰਾ ਜਾਨਵਰ ਦੋ ਪੱਤੇ ਵੀ ਮਰੁੰਡ ਲੈ,ਡਾਂਗ ਮਾਰਨ ਤੱਕ ਜਾਂਦੇ ਨੇ।

ਭੇਡਾਂ ਤੋਂ ਮਣਾਂ ਦੇ ਮਣ ਉੱਨ ਲਾਹ ਕੇ ਵੇਚਦੇ ਮਾਧੋ ਨੇ ਇਹਨਾਂ ਭੇਡਾਂ ਦੀ ਕਮਾਈ ਤੋਂ ਈ ਆਪਣੀਆਂ ਤਿੰਨਾਂ ਧੀਆਂ ਦੇ ਹੱਥ ਪੀਲੇ ਕੀਤੇ ਸੀ।ਗੁਜ਼ਾਰੇ ਲਾਇਕ ਚੰਗਾ ਪੱਕਾ ਘਰ ਵੀ ਛੱਤ ਰੱਖਿਆ ਸੀ। ਇੱਕ ਪਾਸੇ ਘਰ ਤੇ ਇੱਕ ਪਾਸੇ ਭੇਡਾਂ ਦਾ ਵਾੜਾ।

ਭੇਡਾਂ ਦੀ ਉੱਨ ਤੋਂ ਇਲਾਵਾ ਦੀਵਾਲੀ-ਦੁਸਹਿਰੇ ਆਦਿ ਦਿਨ-ਦਿਹਾਰ ਤੇ ਬੱਕਰੇ-ਬੱਕਰੀਆਂ ਤੇ ਪੱਠਾਂ ਖਰੀਦਣ ਵਾਲਿਆਂ ਦਾ ਉਹਦੇ ਘਰ ਮੂਹਰੇ ਮੇਲਾ ਲੱਗਿਆ ਰਹਿੰਦਾ।ਉਹ ਜਾਨਵਰ ਨੂੰ ਪਿਆਰ ਕਰਦਾ, ਚੁੰਮਦਾ,ਸਿਰ ਤੇ ਹੱਥ ਫੇਰਦਾ ਤੇ ਫਿਰ ਜਿਗਰ ਦਾ ਟੋਟਾ ਆਪਣੇ ਹੱਥੀਂ ਕਸਾਈ ਨੂੰ ਫੜਾਉਂਦਾ ਬੜਾ ਬੇਫਿਕਰ ਜਾਪਦਾ।

ਪਰ ਉਹ ਸਮਝਦਾ ਸੀ ਕਿ ਇਹ ਹੋਣੀ ਏਸ ਜੂਨ ਦੇ ਜਾਨਵਰ ਧੁਰ-ਦਰਗਾਹੋਂ ਲਿਖਾ ਕੇ ਈ ਲਿਆਉਂਦੇ ਨੇ।ਤਾਹੀਓਂ ਤਾਂ ਅਖਾਉਤ ਬਣੀ ਏ- ਅਖੇ: ਬੱਕਰੇ ਦੀ ਮਾਂ ਕਿੰਨਾ ਚਿਰ ਖੈਰ ਮਨਾਏਗੀ।

ਉਹਦਾ ਕਿੱਤਾ ਭਾਵੇਂ ਹੁਣ ਲਗਭਗ ਫੇਲ੍ਹ ਹੋ ਚੁੱਕਿਆ ਸੀ ਪਰ ਪਿਛਲੀ ਉਮਰੇ ਉਹਦਾ 'ਸੁੱਖਾ' ਸਰਕਾਰੀ ਬਾਬੂ ਲੱਗ ਗਿਆ ਸੀ।ਇਹ ਉਹਨੂੰ ਬੜਾ ਵੱਡਾ ਧਰਵਾਸ ਸੀ।ਸੁੱਖੇ ਦੇ ਨੌਕਰੀ ਲੱਗਣ ਨਾਲ ਜਿੱਥੇ ਪਿਤਾ-ਪੁਰਖੀ ਕਿੱਤੇ ਦਾ ਭੋਗ ਪੈ ਗਿਆ ਉੱਥੇ ਮਾਧੋ ਦੇ ਜਾਣ ਨਾਲ 'ਮਾਧੋ ਬੱਕਰੀਆਂ ਵਾਲੇ' ਨਾਲ ਲੋਕ-ਇਤਿਹਾਸ ਦੇ ਰੂਪ 'ਚ ਤੁਰੀ ਫਿਰਦੀ ਪੂਰੀ ਲੋਕ-ਵਿਰਾਸਤ ਦਾ ਵੀ ਭੋਗ ਪੈ ਗਿਐ।

ਰਹਿੰਦੀਆਂ ਸਦੀਆਂ ਤਾਈਂ ਹੁਣ ਮੇਰਾ ਇਲਾਕਾ 'ਮਾਧੋ ਬੱਕਰੀਆਂ ਵਾਲੇ' ਦੀ ਵਿਰਾਸਤ ਤੋਂ ਮਹਿਰੂਮ ਹੋ ਗਿਐ।

ਕਾਸ਼! ਕੋਈ ਸਮੇਂ ਨੂੰ ਪੁੱਠੀ ਭੁਆਟਣੀ ਦੇ ਸਕੇ।

*ਮੋਬਾ:੯੮੧੫੭-੫੮੪੬੬*

**amriksherkhan@yahoo.com**

# ਜ਼ਿੰਦਗੀ ਦੀ ਸ਼ਾਮ ਦਾ ਸਵਾਗਤ ਹੈ

ਡਾ: ਹਰਚੰਦ ਸਿੰਘ ਸਰਹਿੰਦੀ

ਜ਼ਿੰਦਗੀ ਦੇ ਇੱਕ ਖਾਸ ਪੜਾਅ 'ਤੇ ਪਹੁੰਚ ਕੇ (ਕਹਿ ਲਵੋ, 60 ਵਰ੍ਹਿਆਂ ਦਾ ਹੋ ਜਾਣ 'ਤੇ) ਮਨੁੱਖ, ਬੁੱਢਿਆਂ ਦੀ ਸੂਚੀ ਵਿੱਚ ਸ਼ਾਮਲ ਹੋ ਜਾਂਦਾ ਹੈ। ਹੁਣ ਉਸ ਉਤੇ ਲੱਗਾ ਜਵਾਨੀ ਦਾ ਲੇਬਲ ਲੱਥ ਜਾਂਦਾ ਹੈ ਅਤੇ ਬੁਢਾਪੇ ਦਾ ਲੇਬਲ ਲੱਗ ਜਾਂਦਾ ਹੈ। ਬੇਸ਼ੱਕ ਮਨੁੱਖ ਨੂੰ ਇਸ ਗੱਲ ਦਾ ਗਿਆਨ ਹੈ ਕਿ ਉਹ ਵਕਤ ਨੂੰ ਪੁੱਠਾ ਗੇੜਾ ਨਹੀਂ ਦੇ ਸਕਦਾ ਪਰ ਫਿਰ ਵੀ, ਨਾ ਤਾਂ ਉਹ ਬੁੱਢਾ ਹੋਣਾ ਚਾਹੁੰਦਾ ਹੈ ਤੇ ਨਾ ਹੀ ਬੁੱਢਾ ਅਖਵਾਉਣਾ। ਦਰਅਸਲ, ਜਵਾਨੀ ਕਿਸੇ ਫੁੱਲ ਦੇ, ਭਰ ਜੋਬਨ ਵਿੱਚ ਖਿੜਨ ਦਾ ਨਾਂ ਹੈ ਜਦਕਿ ਬੁਢਾਪਾ ਇਸ ਦੇ ਮੁਰਝਾ ਜਾਣ ਦੀ ਦਾਸਤਾਨ ਨੂੰ ਬਿਆਨ ਕਰਦਾ ਹੈ। ਖਿੜਨਾ ਤਾਂ ਹਰ ਕੋਈ ਪਸੰਦ ਕਰਦਾ ਹੈ ਪਰ ਮੁਰਝਾਉਣਾ ਭਲਾ ਕੌਣ ਚਾਹੁੰਦਾ ਹੈ? ਤਾਹੀਉਂ, ਬਜ਼ੁਰਗ ਇਨਸਾਨ, ਬੀਤ ਗਈ ਜ਼ਿੰਦਗੀ ਨੂੰ ਯਾਦ ਕਰ ਕੇ ਹਮੇਸ਼ਾ ਝੂਰਦੇ ਰਹਿੰਦੇ ਹਨ। ਉਂਝ ਕਈ ਇਨਸਾਨ ਬੜੇ ਹਸਮੁਖ ਤੇ ਜ਼ਿੰਦਾਦਿਲ ਵੀ ਹੁੰਦੇ ਹਨ।

ਬੁੱਢੇ ਹੋਣ ਤੋਂ ਅਸੀਂ ਸਭ ਇਸ ਲਈ ਭੈਅ ਖਾਂਦੇ ਹਾਂ ਕਿਉਂਕਿ 'ਬੁਢਾਪਾ, ਖੁਸ਼ਗਵਾਰ ਅਹਿਸਾਸ ਨਹੀਂ ਹੈ।' ਸਿਹਤਮੰਦ ਹੋਣ ਦੇ ਬਾਵਜੂਦ, ਬਜ਼ੁਰਗਾਂ ਨੂੰ ਉਹ ਸੱਭ ਕੁਝ ਕਰਨ ਦਾ ਅਨੰਦ ਨਹੀਂ ਆਉਂਦਾ ਜਿਸ ਦਾ ਅਨੰਦ ਉਹ ਜਵਾਨੀ ਵਿੱਚ ਮਾਣਦੇ ਰਹੇ ਹੁੰਦੇ ਹਨ। ਪਹਿਲਾ ਹਾਦਸਾ, ਸੈਕਸ ਦੇ ਮਾਮਲੇ ਵਿੱਚ ਵਾਪਰਦਾ ਹੈ। ਉਨ੍ਹਾਂ ਨੂੰ ਖਾਣ-ਪੀਣ ਵੇਲੇ ਬਦਹਜ਼ਮੀ ਦੀ ਚਿੰਤਾ ਕਰਨੀ ਪੈਂਦੀ ਹੈ। ਦੰਦ ਉਖੜਨ ਲਗਦੇ ਹਨ, ਨਜ਼ਰ ਧੁੰਦਲੀ ਹੋ ਜਾਂਦੀ ਹੈ ਅਤੇ ਚਾਲ-ਢਾਲ ਵਿਗੜ ਜਾਂਦੀ ਹੈ। ਗੱਲ ਕੀ, ਸਰਬੋਤਮ ਸਮਾਂ ਸਦਾ ਲਈ ਬੀਤ ਚੁਕਿਆ ਹੈ ਅਤੇ ਬਜ਼ੁਰਗਾਂ ਨੂੰ ਉਸ ਨਾਲ ਹੀ ਸਬਰ ਕਰਨਾ ਪੈਣਾ ਹੈ ਜੋ ਕੁੱਝ ਬਚਿਆ ਹੈ-ਖੁਸ਼ਵੰਤ ਸਿੰਘ। ਇਵੇਂ ਹੀ, 94 ਵਰ੍ਹਿਆਂ ਦੀ ਪ੍ਰਸਿੱਧ ਲੇਖਿਕਾ ਡਿਆਨਾ ਐਥਿਲ ਨੇ ਬੁਢਾਪੇ ਦੀ ਆਮਦ, ਪੁਰਾਣੀਆਂ ਯਾਦਾਂ ਅਤੇ ਜੀਵਨ ਦੇ ਅੰਤ ਸਬੰਧੀ ਆਪਣੀ ਸਵੈ-ਜੀਵਨੀ 'ਸਮਵ੍ਹੇਅਰ ਟੁਵਰਡਜ਼ ਦਾ ਐਂਡ' ਵਿੱਚ ਬੇਬਾਕ ਹੋ ਲਿਖਿਆ ਹੈ। ਉਹ ਆਪ ਮੰਨਦੀ ਹੈ ਕਿ ਉਹ ਕਾਮ-ਕਲੋਲਾਂ ਕਰਨ ਵਾਲੀ ਕਾਮੁਕ ਕੁੜੀ ਸੀ। ਇਸੇ ਲਈ ਉਸ ਸਾਰੀ ਉਮਰ ਵਿਆਹ ਨਹੀਂ ਕਰਵਾਇਆ ਅਤੇ ਅਨੇਕਾਂ ਮਰਦਾਂ ਨੂੰ ਹੰਢਾਇਆ ਜਿਨ੍ਹਾਂ ਵਿੱਚ ਵਿਆਹੇ ਹੋਏ ਮਰਦ ਵੀ ਸ਼ਾਮਲ ਸਨ। ਪਰ, ਰੂਹ ਉਸ ਦੀ ਫਿਰ ਵੀ ਨਾ ਭਰੀ। ਉਸ ਨੇ ਲਿਖਿਆ ਹੈ, "ਸੱਤਰਵਿਆਂ ਵਿੱਚ ਪਹੁੰਚ ਕੇ ਜ਼ਿੰਦਗੀ ਦੀ ਇਕ ਅਜਿਹੀ ਸ਼ੈਅ ਮੈਥੋਂ ਕਿਰ ਗਈ ਜੋ ਕਦੇ ਸੱਭ ਤੋਂ ਅਹਿਮ ਹੁੰਦੀ ਸੀ। ਮੈਂ ਭਾਵੇਂ ਏਨੀ ਬੁੱਢੀ ਨਹੀਂ ਸੀ ਲਗਦੀ ਅਤੇ ਨਾ ਹੀ ਮੈਨੂੰ ਬੁਢਾਪੇ ਦਾ ਕੋਈ ਅਹਿਸਾਸ ਸੀ ਪਰ ਮੈਂ ਕਾਮੁਕ ਨਹੀਂ ਸੀ ਰਹੀ।"

ਖੁਸ਼ਵੰਤ ਸਿੰਘ ਨੇ ਦਰੁਸਤ ਕਿਹਾ ਹੈ ਕਿ ਬਜ਼ੁਰਗਾਂ ਨੂੰ ਉਸ ਨਾਲ ਹੀ ਸਬਰ ਕਰਨਾ ਪੈਣਾ ਹੈ ਜੋ ਕੁੱਝ ਬਚਿਆ ਹੈ। ਪਰ ਡਿਆਨਾ ਐਥਿਲ ਦੇ ਵਿਚਾਰ, ਮੈਂ ਸਮਝਦਾ ਹਾਂ, ਠੀਕ ਸੋਚਣੀ ਦੇ ਪ੍ਰਤੀਕ ਨਹੀਂ ਹਨ ਕਿ ਕੀ ਕਾਮ-ਕਲੋਲਾਂ ਕਰਨੀਆਂ ਹੀ ਜ਼ਿੰਦਗੀ ਦਾ ਇਕੋ-ਇਕ ਮਕਸਦ ਹੈ? ਇਹ ਵਿਚਾਰ ਤਾਂ ਉਸ ਦੇ ਉਦਾਸ ਹੋਏ ਮਨ ਦੀਆਂ ਕੁਰਲਾਹਟਾਂ ਹਨ ਜੋ ਜ਼ਿੰਦਗੀ ਦੇ ਸਫਰ ਦੇ ਪਿਛਲੇ ਪੜਾਅ ਨੂੰ ਬੋਝਲ ਬਣਾ ਸਕਦੀਆਂ ਹਨ। ਸੋ, ਇੰਜ ਨਾ ਸੋਚੋ ਜਿਵੇਂ ਕੁੱਝ ਜੱਗੋਂ ਬਾਹਰ ਵਾਪਰ ਗਿਆ ਹੋਵੇ। ਚੇਤੇ ਰਹੇ, ਜ਼ਿੰਦਗੀ ਸਮਝੌਤਿਆਂ ਦਾ ਨਾਂ ਹੈ। ਜੇ ਤੁਸੀਂ ਚਾਹੁੰਦੇ ਹੋ ਕਿ ਪਿਛਲੀ ਉਮਰੇ ਖੁਸ਼ੀ ਦੀ ਬਹਾਰ ਪਰਤ ਆਵੇ ਤਾਂ ਸਮਝੌਤੇ ਕਰਨੇ ਹੀ ਪੈਣਗੇ। ਸੋ, ਜੀਵਨ ਤੋਂ ਟੁਟਿਆ-ਟੁਟਿਆ ਮਹਿਸੂਸ ਕਰਨ ਦੀ ਬਜਾਏ, ਨਵੀਂ ਜ਼ਿੰਦਗੀ ਨੂੰ ਖੁਸ਼-ਆਮਦੀਦ ਕਹਿਣਾ ਸਮੇਂ ਦੀ ਮੰਗ ਹੁੰਦੀ ਹੈ। ਮਨ ਨੂੰ ਟਿਕਾਣੇ ਰਖਿਆਂ ਹੀ ਗੱਲ ਬਣਦੀ ਹੈ। ਟਿਕੀ ਹੋਈ ਅਵਸਥਾ ਆਨੰਦਿਤ ਕਰਦੀ ਹੈ ਅਤੇ ਭਟਕਣ ਤੋਂ ਬਚਾਉਂਦੀ ਹੈ।

ਬਿਨਾ ਸ਼ੱਕ, ਇਹ ਤੁਹਾਡੀ ਸੋਚ ਹੀ ਹੁੰਦੀ ਹੈ ਜੋ ਜੀਵਨ ਪੰਧ ਦੇ ਆਖਰੀ ਪੜਾਅ ਨੂੰ ਵਰਦਾਨ ਜਾਂ ਸਰਾਪ ਵਿੱਚ ਬਦਲ ਸਕਦੀ ਹੈ। ਮਨੋਵਿਗਿਆਨ ਦਸਦਾ ਹੈ ਕਿ ਮਨੁੱਖ ਜੋ ਕੁੱਝ ਸੋਚਦਾ ਹੈ, ਉਹੀ ਕੁਝ ਬਣਦਾ ਰਹਿੰਦਾ ਹੈ। ਉਹੀ ਉਸ ਦਾ ਰੂਪ ਹੈ। ਦਰਅਸਲ, ਸਰੀਰ ਦਾ ਹਰ ਸੈੱਲ ਸਾਡੀ ਮਾਨਸਕ ਸੋਚਣੀ ਦੇ ਅਸਰ ਨੂੰ ਕਬੂਲਦਾ ਹੈ। ਸੋ, ਸੋਚ ਬਦਲਣ ਨਾਲ ਸੰਸਾਰ ਹੀ ਬਦਲ ਜਾਂਦਾ ਹੈ-'ਜੈਸਾ ਕਰੇ ਵੀਚਾਰ, ਵੈਸਾ ਦਿਖੇ ਸੰਸਾਰ'। ਇਹੀ ਕਾਰਨ ਹੈ ਕਿ ਜਿਸ ਗੁਰਮੁਖ ਦਾ ਹਿਰਦਾ, ਆਸ ਤੇ ਉਤਸ਼ਾਹ ਨਾਲ ਭਰਿਆ ਰਹਿੰਦਾ ਹੈ, ਉਹ ਸਦਾ ਜਵਾਨ ਰਹਿੰਦਾ ਹੈ। ਇਸ ਸਬੰਧ ਵਿੱਚ ਭਾਈ ਵੀਰ ਸਿੰਘ ਦਾ ਕਥਨ ਹੈ ਕਿ 'ਬੁੱਢਾ ਹੋਣ 'ਤੇ ਜਿਸ ਦਾ ਜੋਸ਼ ਠੰਢਾ ਨਹੀਂ ਹੋਇਆ ਤੇ ਮੁਸ਼ਕਲਾਂ ਜਿਸ ਦੀ ਹਿੰਮਤ ਤੋੜਨ ਦੀ ਥਾਂ

ਚੜ੍ਹਦੀਆਂ ਕਲਾਂ ਵਿੱਚ ਰਖਦੀਆਂ ਹਨ, ਉਹ ਜਵਾਨ ਹੈ। ਇਤਫਾਕਵੱਸ, ਕੁੱਝ ਇਹੋ ਜਿਹੇ ਕਾਰਨਾਂ ਕਰਕੇ ਹੀ, ਲੇਖਕ ਜਾਂ ਕਲਾਕਾਰ, ਜੀਵਨ ਭਰ, ਜ਼ਿਹਨੀ ਤੌਰ 'ਤੇ ਜਵਾਨ ਰਹਿੰਦੇ ਹਨ। ਇਸ ਦੇ ਉਲਟ, ਜਿਨ੍ਹਾਂ ਨੇ ਕਦੇ ਸਬਰ ਹੀ ਨਹੀਂ ਕੀਤਾ, ਹਉਮੈ ਨਹੀਂ ਤਿਆਗੀ, ਉਹ ਜਵਾਨੀ ਵਿੱਚ ਹੀ ਬੁੱਢੇ ਹੋ ਜਾਂਦੇ ਹਨ। ਉਹ ਕੀ ਜਾਣਨ ਕਿ ਡੁਬਦੇ ਸੰਦਲੀ ਸੂਰਜ ਵਾਂਗ ਜੀਵਨ ਪੰਧ ਦੇ ਪਿਛਲੇ ਪੜਾਅ ਦਾ ਅਪਣਾ ਸੁਹਜ ਤੇ ਮਹੱਤਵ ਹੈ।

ਜ਼ਾਹਰ ਹੈ ਕਿ ਤੁਹਾਡੇ ਜੀਵਨ-ਪੰਧ ਦਾ ਪਿਛਲਾ ਪੜਾਅ ਉਹੋ ਜਿਹਾ ਹੀ ਹੋਵੇਗਾ ਜਿਹੋ ਜਿਹੀ ਤੁਹਾਡੀ ਸੋਚ ਅਤੇ ਜੀਵਨ ਸ਼ੈਲੀ ਹੈ। ਇਸ ਤਰ੍ਹਾਂ ਇਹ ਤੁਹਾਡੀ ਸੋਚ ਹੀ ਹੁੰਦੀ ਹੈ ਜੋ ਤੁਹਾਨੂੰ 'ਸੱਠਾ ਫੜ ਲਿਆ ਲੱਠਾ' ਜਾਂ 'ਸੱਠਾ ਅਜੇ ਵੀ ਪੁੱਠਾ' ਦਾ ਰੂਪ ਧਾਰਨ ਕਰਨ ਲਈ ਆਦੇਸ਼ ਦਿੰਦੀ ਹੈ।

ਗੱਲ ਕੀ, 'ਬੁਢਾਪਾ ਉਦੋਂ ਤਕ ਨਹੀਂ ਆਉਂਦਾ ਜਦ ਤਕ ਇਸ ਦਾ ਅਸਰ ਦਿਲੋਂ-ਦਿਮਾਗ 'ਤੇ ਛਾ ਨਹੀਂ ਜਾਂਦਾ ਜਾਂ ਇਉਂ ਕਹਿ ਲਵੋ ਕਿ 'ਉਮਰ ਤਾਂ ਇਨਸਾਨ ਦੇ ਦਿਮਾਗ ਵਿੱਚ ਹੁੰਦੀ ਹੈ'-ਡਾ. ਦੀਪਕ ਚੋਪੜਾ।

ਅਸੀਂ ਇਸ ਨਤੀਜੇ 'ਤੇ ਪਹੁੰਚਦੇ ਹਾਂ ਕਿ ''ਜਵਾਨੀ ਕੋਈ ਉਮਰ ਨਹੀਂ, ਇਹ ਇਕ ਅਹਿਸਾਸ ਹੈ ਜਿਸ ਨੂੰ ਜ਼ਿੰਦਗੀ ਦੇ ਕਿਸੇ ਹਿੱਸੇ ਵਿੱਚ ਵੀ ਮਹਿਸੂਸ ਕੀਤਾ ਜਾ ਸਕਦਾ ਹੈ।''-ਗੁਰਬਖਸ਼ ਸਿੰਘ ਪ੍ਰੀਤਲੜੀ। ਚੇਤੇ ਰਹੇ, ਵਾਲ ਕਾਲੇ ਕਰਨ ਜਾਂ ਡੈਂਟਿੰਗ-ਪੇਂਟਿੰਗ ਕਰਨ ਨਾਲ ਨਾ ਤਾਂ ਤੁਸੀਂ ਜਵਾਨ ਬਣ ਸਕਦੇ ਹੋ ਤੇ ਨਾ ਹੀ ਅਪਣੀ ਜ਼ਿੰਦਗੀ ਦੀ ਸ਼ਾਮ ਵਿੱਚ ਕਿਸੇ ਤਰ੍ਹਾਂ ਦੀ ਖੂਬਸੂਰਤੀ ਭਰ ਸਕਦੇ ਹੋ।

ਸੋ, ਜੇ ਤੁਸੀਂ ਜੀਵਨ ਪੰਧ ਦੇ ਪਿਛਲੇ ਪੜਾਅ ਨੂੰ ਸੁਖਾਵਾਂ ਤੇ ਸੁਖਮਈ ਬਣਾਉਣਾ ਚਾਹੁੰਦੇ ਹੋ ਤਾਂ ਪਹਿਲੀ ਗੱਲ ਤਾਂ ਇਹ ਹੈ ਕਿ ਬੀਤੇ ਸਮੇਂ ਵਿੱਚ ਵਾਪਰੀਆਂ ਨਾ-ਖੁਸ਼ਗਵਾਰ ਘਟਨਾਵਾਂ ਦੀਆਂ ਯਾਦਾਂ ਨੂੰ ਭੁਲਾ ਦੇਣ ਦੀ ਕੋਸ਼ਿਸ਼ ਕਰੋ ਕਿਉਂਕਿ ਜਦੋਂ ਅਜਿਹੀਆਂ ਘਟਨਾਵਾਂ ਦੀਆਂ ਯਾਦਾਂ ਦਿਲ ਦੇ ਬੰਦ ਦਰਵਾਜ਼ਿਆਂ 'ਤੇ ਗਮ ਦੀ ਦਸਤਕ ਦੇਣ ਲੱਗ ਜਾਣ ਤਾਂ ਉਦਾਸੀ ਤੇ ਝੋਰਾ ਪ੍ਰਬਲ ਹੋ ਜਾਂਦਾ ਹੈ ਅਤੇ ਸੱਭ ਕੁੱਝ ਨਿਰਅਰਥ ਜਾਪਣ ਲਗਦਾ ਹੈ। ਸੋ, ਵਿਚਾਰਾਂ ਨੂੰ ਵਰਤਮਾਨ 'ਤੇ ਕੇਂਦਰਤ ਕਰੋ।

ਬੇਸ਼ਕ ਉਮਰ ਦੇ ਵਧਣ ਨਾਲ ਚੁਸਤੀ-ਫੁਰਤੀ ਘਟਣ ਲਗਦੀ ਹੈ ਪਰ ਦਿਮਾਗੀ ਤੌਰ 'ਤੇ ਮਨੁੱਖ ਕਾਫੀ ਪ੍ਰੌੜ ਹੋ ਜਾਂਦਾ ਹੈ। ਇਸ ਉਮਰ ਵਿੱਚ ਬੰਦੇ ਕੋਲ ਗਿਆਨ ਅਤੇ ਨਿੱਜੀ ਤਜਰਬਿਆਂ ਦਾ ਭਰਪੂਰ ਖਜ਼ਾਨਾ ਹੁੰਦਾ ਹੈ। ਸੋ, ਢਲਦੀ ਉਮਰ ਪਛਤਾਵੇ ਦੀ ਨਹੀਂ ਸਗੋਂ ਕੁੱਝ ਅਨੋਖਾ ਕਰ ਵਿਖਾਉਣ ਦੀ ਹੁੰਦੀ ਹੈ। ਇਸ ਸਬੰਧ ਵਿੱਚ ਮੈਂ ਆਪਣਾ ਨਿੱਜੀ ਤਜਰਬਾ ਤੁਹਾਡੇ ਨਾਲ ਸਾਂਝਾ ਕਰਨਾ ਚਾਹੁੰਦਾ ਹਾਂ।

ਮੈਂ 48 ਵਰ੍ਹਿਆਂ ਦੀ ਉਮਰ ਵਿੱਚ ਸਾਹਿਤ ਸਿਰਜਣਾ ਨੂੰ ਆਪਣਾ ਕਾਰਜ ਖੇਤਰ ਬਣਾਇਆ ਅਤੇ 27 ਵਰ੍ਹਿਆਂ ਦੇ ਆਪਣੇ ਸਾਹਿਤਕ ਸਫਰ ਦੌਰਾਨ, 18 ਪੁਸਤਕਾਂ ਮਾਂ-ਬੋਲੀ ਦੀ ਝੋਲੀ ਵਿੱਚ ਪਾ ਚੁੱਕਾ ਹਾਂ।ਕੁੱਝ ਜ਼ਿਕਰਯੋਗ ਮੱਲਾਂ ਮਾਰੀਆਂ ਹਨ ਤੇ ਮਾਣ-ਸਨਮਾਨ ਵੀ ਹਾਸਲ ਕੀਤੇ ਹਨ ਜਿਨ੍ਹਾਂ ਵਿੱਚ ਪੰਜਾਬ ਸਰਕਾਰ ਵਲੋਂ ਦਿੱਤੇ ਜਾਣ ਵਾਲੇ ਤਿੰਨ ਵਕਾਰੀ ਪੁਰਸਕਾਰ 'ਗੁਰਬਖਸ਼ ਸਿੰਘ ਪ੍ਰੀਤਲੜੀ ਪੁਰਸਕਾਰ' 'ਐਮ.ਐਸ. ਰੰਧਾਵਾ ਪੁਰਸਕਾਰ' ਅਤੇ 'ਸ਼੍ਰੋਮਣੀ ਪੰਜਾਬੀ ਲੇਖਕ ਪੁਰਸਕਾਰ' ਸ਼ਾਮਲ ਹਨ ਅਤੇ ਸਫਰ ਜਾਰੀ ਹੈ। ਜ਼ਾਹਰ ਹੈ ਵੱਡੀ ਉਮਰ ਦਿਮਾਗ ਨੂੰ ਖੁੰਢਾ ਨਹੀਂ ਕਰਦੀ ਪਰ ਇਸ ਨੂੰ ਸਾਣ 'ਤੇ ਲਾ ਕੇ ਰੱਖਣ ਲਈ ਪੱਕੇ 'ਤੇ ਦ੍ਰਿੜ੍ਹ ਇਰਾਦੇ ਦੀ ਲੋੜ ਹੁੰਦੀ ਹੈ।

ਬੇਸ਼ਕ ਬੁੱਢਾ ਹੋਣ ਦੀ ਪ੍ਰਕਿਰਿਆ ਨੂੰ ਰੋਕਿਆ ਤਾਂ ਨਹੀਂ ਜਾ ਸਕਦਾ ਪਰ ਕੁੱਝ ਸਵਾਲ ਹਨ ਜੋ ਇਸ ਪ੍ਰਕਿਰਿਆ ਦੀ ਰਫਤਾਰ ਨੂੰ ਮੱਠਾ ਜ਼ਰੂਰ ਕਰ ਸਕਦੇ ਹਨ:

ਸਰੀਰ ਅਤੇ ਦਿਮਾਗ ਨੂੰ ਢਲਦੀ ਉਮਰ ਦੇ ਪ੍ਰਛਾਵਿਆਂ ਤੋਂ ਅਪ੍ਰਭਾਵਤ ਰੱਖਣ ਲਈ ਇਕ ਨਿਸ਼ਚਿਤ ਜਿਊਣ-ਢੰਗ ਨੂੰ ਅਪਨਾਉਣ ਦੀ ਲੋੜ ਹੁੰਦੀ ਹੈ। ਖਾਣ-ਪੀਣ ਦੇ ਮਾਮਲੇ ਵਿੱਚ ਸੰਜਮ, ਸਮੇਂ ਸਿਰ ਸੌਣ ਦੀ ਆਦਤ, ਥੋੜੀ ਕਸਰਤ ਅਤੇ ਆਪਣੇ ਮਨ ਪਸੰਦ ਦੇ ਕਿਸੇ ਉਸਾਰੂ ਕੰਮ ਵਿੱਚ ਰੁੱਝੇ ਰਹਿਣ ਨਾਲ ਮਨੁੱਖ, ਆਪਣੀ ਉਮਰ ਤੋਂ ਬੇਖਬਰ, ਜਵਾਨੀ ਵੇਲੇ ਵਾਂਗ ਸਜਗ ਤੇ ਚੌਕਸ ਰਹਿੰਦਾ ਹੈ।

ਤੁਸੀਂ ਪੜ੍ਹ ਚੁੱਕੇ ਹੋ ਕਿ ਬੁਢਾਪੇ ਦਾ ਅਹਿਸਾਸ ਹੀ ਬੁੱਢਾ ਕਰਦਾ ਹੈ। ਸੋ, ਉਮਰ ਦੀ ਪ੍ਰਵਾਹ ਨਾ ਕਰਦਿਆਂ, ਜੀਵਨ ਦੇ ਹਰ ਮੋੜ 'ਤੇ ਸੁੰਦਰ ਵਿਖਾਈ ਦੇਣ ਲਈ ਯਤਨਸ਼ੀਲ ਰਹੋ। "ਕਦੇ ਨਾ ਸਮਝੋ ਕਿ ਹੁਣ ਤੁਸੀਂ ਮਟਕਾ ਕੇ ਪਹਿਨਣ ਦੀ ਉਮਰੋਂ ਗਏ ਹੋ। ਹਰ ਉਮਰ ਮਟਕਾਉਣ ਦੀ ਲੋੜਵੰਦ ਹੁੰਦੀ ਹੈ"-ਗੁਰਬਖਸ਼ ਸਿੰਘ ਪ੍ਰੀਤਲੜੀ। ਦੂਜਾ, ਢਲਦੀ ਉਮਰ ਵਿੱਚ ਆਪਣੇ ਵਿਰੋਧੀ ਲਿੰਗ ਦੀਆਂ ਨਜ਼ਰਾਂ ਵਿੱਚ ਸੁੰਦਰ ਬਣੇ ਰਹਿਣ ਦੀ ਲਾਲਸਾ ਕੋਈ ਗੁਨਾਹ ਨਹੀਂ ਬਲਕਿ ਇਕ ਤੰਦਰੁਸਤ ਰੁਝਾਨ ਹੈ। ਸੋ, ਸੁੰਦਰਤਾ ਨੂੰ ਵੇਖਣ ਅਤੇ ਸਲਾਹੁਣ ਦੀ ਪ੍ਰਵਿਰਤੀ ਅਤੇ ਸੈਕਸ ਵਿੱਚ "ਰਾਹ ਸਿਰ ਦੀ" ਦਿਲਚਸਪੀ ਕਾਇਮ ਰਹਿਣੀ ਹੈ। ਇਹ ਇਕ

ਵਿਗਿਆਨਕ ਸਚਾਈ ਹੈ ਕਿ ਢਲਦੀ ਉਮਰ ਵਿੱਚ ਸੈਕਸ ਵਿੱਚ ਦਿਲਚਸਪੀ, ਲਿੰਗ ਹਾਰਮੋਨਜ਼ ਦੇ ਉਤਪਾਦਨ ਨੂੰ ਉਤਸ਼ਾਹਤ ਕਰਦੀ ਹੈ ਜਿਸ ਦੇ ਸਿੱਟੇ ਵਜੋਂ ਬੁੱਢੇ ਹੋਣ 'ਤੇ ਅਮਲ ਦੀ ਰਫਤਾਰ ਘਟਦੀ ਹੈ ਅਤੇ ਮਨੁੱਖ, ਸਰੀਰਕ ਅਤੇ ਮਾਨਸਕ ਤੌਰ 'ਤੇ ਤੰਦਰੁਸਤ ਅਤੇ ਜਵਾਨ ਮਹਿਸੂਸ ਕਰਦਾ ਹੈ। ਪਰ ਚੇਤੇ ਰਹੇ, ਇਸ ਬੱਗੀ ਉਮਰ ਦੀਆਂ ਵਰਜਿਤ ਸੀਮਾਵਾਂ ਨੂੰ ਪਾਰ ਕਰਨ ਦੀ ਬੱਜਰ ਗਲਤੀ ਬੰਦੇ ਨੂੰ ਬਹੁਤ ਮਹਿੰਗੀ ਪੈ ਸਕਦੀ ਹੈ।

ਕਿਸੇ ਨੇ ਬਿਲਕੁਲ ਸਹੀ ਕਿਹਾ ਹੈ ਕਿ ਜਿੰਨਾ ਚਿਰ ਤੁਸੀਂ ਆਪਣਾ ਦਿਮਾਗ ਜਵਾਨ ਅਤੇ ਚੁਸਤ ਰੱਖ ਸਕੋਗੇ, ਓਨਾ ਚਿਰ ਜਵਾਨ ਰਹੋਗੇ। ਸੋ, 'ਅਭੀ ਤੋਂ ਮੈ ਜਵਾਨ ਹੂੰ' ਦਾ ਅਹਿਸਾਸ ਮਨੁੱਖ ਨੂੰ ਬੁੱਢਾ ਨਹੀਂ ਹੋਣ ਦਿੰਦਾ।

ਉਪਰੋਕਤ ਸਭ ਦਾ ਜ਼ਿਕਰ ਕਰਨ ਤੋਂ ਬਾਅਦ ਅਸੀਂ ਇਸ ਨਤੀਜੇ 'ਤੇ ਪਹੁੰਚਦੇ ਹਾਂ ਕਿ ਜਿਨ੍ਹਾਂ ਦੇ ਦਿਲ ਵਿੱਚ ਗਭਰੂਆਂ ਵਾਲਾ ਉਤਸ਼ਾਹ ਹੋਵੇ, ਉਮਰ ਉਨ੍ਹਾਂ ਦਾ ਰਾਹ ਨਹੀਂ ਰੋਕ ਸਕਦੀ। ਮਿਸਾਲ ਵਜੋਂ, ਭਾਰਤੀ ਕ੍ਰਿਕਟ ਕੋਚ ਗੁਰਚਰਨ ਸਿੰਘ ਜਿਸ ਨੇ 17 ਵਰ੍ਹਿਆਂ ਦੀ ਉਮਰ ਵਿੱਚ ਖੇਡਣਾ ਸ਼ੁਰੂ ਕੀਤਾ ਅਤੇ 77 ਵਰ੍ਹਿਆਂ ਦੀ ਉਮਰ ਵਿੱਚ ਉਸ ਦੇ ਸੀਨੇ ਅੰਦਰ ਇਸ ਖੇਡ ਲਈ ਜੋਸ਼ ਦੀ ਲਾਟ ਲਟ-ਲਟ ਬਲ ਰਹੀ ਹੈ, ਉਹ ਉਸੇ ਉਤਸ਼ਾਹ ਤੇ ਹੌਸਲੇ ਨਾਲ ਖੇਡਣ ਦੀ ਸ਼ਕਤੀ ਰਖਦਾ ਹੈ। ਇਸ ਦੇ ਉਲਟ, ਜੋ ਵਿਅਕਤੀ ਪਿਛਲੀ ਉਮਰ ਵਿੱਚ ਆਲਸੀ ਹੋ ਜਾਂਦਾ ਹੈ ਅਤੇ ਕੋਈ ਸ਼ੌਕ ਨਹੀਂ ਪਾਲਦਾ, ਉਹ ਤੇਜ਼ੀ ਨਾਲ ਬੁੱਢਾ ਹੋਣ ਲਗਦਾ ਹੈ। ਸੋ, ਢਲਦੀ ਉਮਰ ਵਿੱਚ ਸਰੀਰ ਨੂੰ ਜਵਾਨ ਅਤੇ ਦਿਮਾਗ ਨੂੰ ਤੀਖਣ ਬੁੱਧੀ ਵਾਲਾ ਰੱਖਣ ਲਈ ਬੰਦੇ ਨੂੰ ਕਿਸੇ ਨਾ ਕਿਸੇ ਉਸਾਰੂ ਕੰਮ ਵਿਚ ਰੁਝਿਆ ਰਹਿਣਾ ਚਾਹੀਦਾ ਹੈ। ਕੋਈ ਨਵਾਂ ਕੰਮ ਸਿਖਣਾ ਸ਼ੁਰੂ ਕਰ ਦੇਣਾ ਦਿਮਾਗੀ ਤੰਦਰੁਸਤੀ ਲਈ ਠੀਕ ਰਹਿੰਦਾ ਹੈ। ਜੇ ਸਾਹਿਤ ਜਾਂ ਸੰਗੀਤ ਵਿੱਚ ਰੁੱਚੀ ਹੋਵੇ ਤਾਂ ਉਸ ਰੀਝ ਨੂੰ ਸਾਕਾਰ ਕਰਨ ਦਾ ਬੀੜਾ ਚੁਕਿਆ ਜਾ ਸਕਦਾ ਹੈ। ਕਿਹਾ ਜਾ ਸਕਦਾ ਹੈ ਕਿ ਇਸ ਉਮਰ ਵਿੱਚ ਸਰਗਰਮ ਰਹਿਣ ਵਾਲਾ ਵਿਅਕਤੀ ਅਚੇਤ ਹੀ, ਆਪਣੇ ਜੀਵਨ-ਪੰਧ ਦੇ ਪਿਛਲੇ ਪੜਾਅ ਦਾ ਸਵਾਗਤ ਕਰ ਰਿਹਾ ਹੁੰਦਾ ਹੈ।

ਚਰਚਾ ਅਧੀਨ ਵਿਸ਼ੇ ਦੇ ਸਬੰਧ ਵਿੱਚ ਅਮਰੀਕੀ ਵਿਗਿਆਨੀਆਂ ਵਲੋਂ ਹਾਲ ਹੀ ਵਿੱਚ ਕੀਤੇ ਗਏ ਇਕ ਅਧਿਐਨ ਤੋਂ ਇਹ ਤੱਥ ਸਾਹਮਣੇ ਆਇਆ ਹੈ ਕਿ ਪੜ੍ਹਨ-ਲਿਖਣ ਅਤੇ ਸ਼ਤਰੰਜ ਵਰਗੀਆਂ ਖੇਡਾਂ ਖੇਡਣ ਨਾਲ ਬੁੱਢੇ ਹੋ ਚੁੱਕੇ ਲੋਕਾਂ ਦੇ ਦਿਮਾਗ ਤੰਦਰੁਸਤ ਰਹਿੰਦੇ ਹਨ। ਯੂਨੀਵਰਸਿਟੀ ਮੈਡੀਕਲ ਸੈਂਟਰ ਅਤੇ ਦਾ ਇਲੀਅਨਸ ਇੰਸਟੀਚਿਊਟ ਆਫ ਤਕਨਾਲੋਜੀ ਇਨ ਸ਼ਿਕਾਗੋ ਦੀ ਟੀਮ ਨੇ ਇਸ ਤੱਥ ਦਾ ਪਤਾ ਲਗਾਇਆ ਹੈ। ਸੀਨੀਅਰ ਅਧਿਐਨਕਰਤਾ ਡਾ. ਕਾਂਸਤੈਨਿਅਜ਼ ਅਰਫੈਕਿਸ ਨੇ ਕਿਹਾ ਹੈ, "ਅਖਬਾਰ ਪੜ੍ਹਨ, ਚਿੱਠੀ ਲਿਖਣ, ਲਾਇਬ੍ਰੇਰੀ ਵਿੱਚ ਜਾਣ, ਸ਼ਤਰੰਜ ਵਰਗੀਆਂ ਖੇਡਾਂ ਖੇਡਣ ਅਤੇ ਇਸ ਤਰ੍ਹਾਂ ਦੀਆਂ ਮਾਨਸਕ ਸਰਗਰਮੀਆਂ ਨਾਲ ਵਡੇਰੀ ਉਮਰ ਦੇ ਲੋਕਾਂ ਦੇ ਦਿਮਾਗ ਤੰਦਰੁਸਤ ਰਹਿੰਦੇ ਹਨ ਅਤੇ ਖੂਨ ਦਾ ਦੌਰਾ ਵੀ ਸਹੀ ਢੰਗ ਨਾਲ ਚਲਦਾ ਰਹਿੰਦਾ ਹੈ। ਜਦੋਂ ਬਜ਼ੁਰਗ ਅਜਿਹੀਆਂ ਕ੍ਰਿਆਵਾਂ ਕਰਦੇ ਕੁੱਝ ਸੋਚਣ ਲਈ ਦਿਮਾਗ 'ਤੇ ਜ਼ੋਰ ਪਾਉਂਦੇ ਹਨ ਤਾਂ ਦਿਮਾਗੀ ਤੌਰ 'ਤੇ ਤੰਦਰੁਸਤ ਹੁੰਦੇ ਹਨ।"

ਚੰਗੇ ਰੁਝੇਵਿਆਂ ਤੋਂ ਇਲਾਵਾ ਚੜ੍ਹਦੀ ਕਲਾ ਵਿੱਚ ਰਹਿਣ ਦਾ ਸੁਭਾਅ, ਖੁਸ਼-ਮਿਜ਼ਾਜੀ, ਆਸ਼ਾਵਾਦੀ ਸੋਚ ਅਤੇ ਮਜ਼ਬੂਤ ਇੱਛਾ ਸ਼ਕਤੀ ਦਿਮਾਗ ਨੂੰ ਜਵਾਨ ਰੱਖਣ ਵਿੱਚ ਸਹਾਈ ਸਿੱਧ ਹੁੰਦੇ ਹਨ।

ਇਸ ਦੇ ਉਲਟ, ਈਰਖਾ, ਅਸੰਤੁਸ਼ਟੀ, ਬਦਕਿਸਮਤ ਹੋਣ ਦੀ ਭਾਵਨਾ ਜਾਂ ਮੰਦਹਾਲੀ ਦਾ ਅਹਿਸਾਸ, ਬੁਢਾਪੇ ਨੂੰ ਉਘਾੜਨ ਲਈ ਰਾਹ ਤਿਆਰ ਕਰਦੇ ਹਨ। ਸੋ, ਢਲਦੀ ਉਮਰ ਵਿੱਚ ਜਵਾਨ ਰਹਿਣ ਲਈ ਅਪਣੀ ਜ਼ਿੰਦਗੀ ਨੂੰ ਹੰਝੂਆਂ ਨਾਲ ਨਹੀਂ, ਖੁਸ਼ੀਆਂ ਤੇ ਪ੍ਰਾਪਤੀਆਂ ਨਾਲ ਜੋੜ ਕੇ ਵੇਖੋ। ਕਦੇ ਵੀ ਇਹ ਨਾ ਸੋਚੋ ਕਿ:

ਜ਼ਿੰਦਗੀ ਡੂਬ ਗਈ ਦਰਦ ਕੇ ਤੂਫਾਨੋ ਮੇਂ,<br>
ਚੰਦ ਯਾਦੋਂ ਕੇ ਸਿਵਾ ਕੁਛ ਨਾ ਰਹਾ, ਕੁਛ ਨਾ ਬਚਾ।

ਗੱਲ ਨੂੰ ਸਮੇਟਦਿਆਂ, ਜਵਾਨੀ ਕੁਦਰਤ ਦੀ ਦੇਣ ਹੈ, ਪਰ ਜਵਾਨੀ ਦੇ ਸਮੇਂ ਨੂੰ ਲੰਮੇਰਾ ਕਰਨਾ ਇਕ ਹੁਨਰ ਹੈ। ਕਾਰਜਸ਼ੀਲਤਾ ਇਸ ਹੁਨਰ ਦਾ ਧੁਰਾ ਹੈ। ਜਿਹੜਾ ਵਿਅਕਤੀ ਇਸ ਧੁਰੇ ਨਾਲ ਜੁੜਿਆ ਰਹਿੰਦਾ ਹੈ, ਉਹ ਅਪਣੇ ਜੀਵਨ ਪੰਧ ਦੇ ਪਿਛਲੇ ਪੜਾਅ ਦਾ ਇਕ ਤਰ੍ਹਾਂ ਨਾਲ ਸਵਾਗਤ ਕਰ ਰਿਹਾ ਹੁੰਦਾ ਹੈ। ਉਸ ਦੇ ਦਿਲ ਦਰਵਾਜ਼ੇ 'ਤੇ ਵਧਦੀ ਉਮਰ ਦੀ ਦਸਤਕ ਉਸ ਨੂੰ ਵਿਆਕੁਲ ਨਹੀਂ ਕਰਦੀ ਸਗੋਂ ਉਹ ਇਸ ਦਸਤਕ ਨੂੰ, ਕਿਸੇ ਸ਼ਾਇਰ ਦੀ ਜ਼ੁਬਾਨੀ ਇਉਂ ਹੁੰਗਾਰਾ ਦਿੰਦਾ ਹੈ:

***ਦਸਤਕ ਸੁਣ ਲਈ ਹੈ, ਦੋਸਤਾ, ਰਤਾ ਉਡੀਕ,***<br>
***ਤੇਰੇ ਬੈਠਣ ਵਾਸਤੇ, ਦਿਲ ਦਾ ਵਿਹੜਾ ਸਜਾ ਲਵਾਂ।***

*92178-45812*

—0—

# ਕੋਈ ਸਿੱਖ ਮੰਗਤਾ ਨਹੀਂ ਹੋਣਾ ਚਾਹੀਦਾ

*ਦਲੀਪ ਸਿੰਘ ਵਾਸਨ*

ਸਿੱਖ ਭਾਈਚਾਰੇ ਬਾਰੇ ਇਹ ਗੱਲ ਸਥਾਪਿਤ ਹੋ ਗਈ ਹੈ ਕਿ ਇਹ ਭਾਈਚਾਰਾ ਗਤੀਸ਼ੀਲ ਹੈ ਅਰਥਾਤ ਅੱਜ ਦੁਨੀਆਂ ਦਾ ਕੋਈ ਐਸਾ ਹਿੱਸਾ ਨਹੀਂ ਹੈ ਜਿਥੇ ਸਿੱਖ ਭਾਈਚਾਰੇ ਦੇ ਲੋਕੀਂ ਪੁਜ ਨਾ ਗਏ ਹੋਣ। ਸਿੱਖ ਭਾਈਚਾਰੇ ਦੇ ਲੋਕੀਂ ਜਿਥੇ ਵੀ ਗਏ ਹਨ ਉਸ ਇਲਾਕੇ ਵਿੱਚ ਉਹ ਓਪਰੇ ਬਣਕੇ ਨਹੀਂ ਰਹੇ ਬਲਕਿ ਆਪਣੀ ਸਿੱਖੀ, ਵੀ ਕਾਇਮ ਰੱਖੀ ਗਈ ਹੈ। ਇਹ ਵੀ ਦੇਖਿਆ ਗਿਆ ਹੈ ਕਿ ਸਿੱਖ ਭਾਈਚਾਰੇ ਦੇ ਲੋਕੀਂ ਪ੍ਰਗਤੀਸ਼ਿਲ ਹਨ ਅਤੇ ਇਹ ਤਰੱਕੀ ਕਰਨਾ ਪਸੰਦ ਕਰਦੇ ਹਨ। ਇਹ ਰਜਕੇ ਕਮਾਉਣ ਅਤੇ ਰਜਕੇ ਖਾਉਣ ਵਿੱਚ ਵਿਸ਼ਵਾਸ਼ ਰਖਦੇ ਹਨ ਅਤੇ ਸਿੱਖਾਂ ਦੇ ਘਰਾਂ ਦੀਆਂ ਰਸੋਈਆਂ ਦੀ ਖੁਸ਼ਬੂ ਜਿਧਰ ਵੀ ਜਾਂਦੀ ਹੈ ਲੋਕਾਂ ਦੇ ਮੂੰਹ ਵਿੱਚ ਪਾਣੀ ਆ ਜਾਂਦਾ ਹੈ। ਸਿੱਖ ਭਾਈਚਾਰੇ ਦੇ ਲੋਕੀਂ ਵਧੀਆਂ ਕਪੜੇ ਪਾਉਂਦੇ ਹਨ, ਸਜਧਜ ਕੇ ਬਾਹਰ ਨਿਕਲਦੇ ਹਨ ਅਤੇ ਹਰ ਕਿਸੇ ਨਾਲ ਚੰਗਾ ਵਤੀਰਾ ਪੈਦਾ ਕਰਨਾ ਇਹ ਆਪਣਾ ਫਰਜ਼ ਸਮਝਦੇ ਹਨ।

ਜਲਦੀ ਕੀਤਿਆਂ ਕੋਈ ਵੀ ਸਿੱਖ ਜੀਵਨ ਵਿੱਚ ਪਛੜਨਾ ਨਹੀਂ ਚਾਹੁੰਦਾ ਅਤੇ ਮਲਾਂ ਮਾਰਨੀਆਂ ਚਾਹੁੰਦਾ ਹੈ। ਸਿੱਖ ਗੁਰਬਾਣੀ ਪੜ੍ਹਦਾ ਹੈ, ਅਰਦਾਸ ਕਰਦਾ ਹੈ ਅਤੇ ਫਿਰ ਇਹ ਮਹਿਸੂਸ ਕਰਨ ਲੱਗ ਪੈਂਦਾ ਹੈ ਕਿ ਰੱਬ ਉਸ ਦੇ ਨਾਲ ਹੈ, ਰੱਬ ਉਸ ਦਾ ਰਾਖਾ ਹੈ ਅਤੇ ਉਹ ਹਰ ਮੈਦਾਨ ਫਤਿਹ ਹਾਸਲ ਕਰੇ ਗਾ। ਇਸ ਵਿਸ਼ਵਾਸ ਨਾਲ ਉਹ ਜਿੰਦਗੀ ਵਿੱਚ ਅਗੇ ਤੁਰਦਾ ਹੈ ਅਤੇ ਇਹੀ ਕਾਰਨ ਹਨ ਸਿੱਖ ਭਾਈਚਾਰੇ ਦੇ ਲੋਕੀਂ ਖੁਸ਼ਹਾਲ ਹਨ ਅਤੇ ਹਸਮੁਖ ਹਨ। ਬਹੁਤ ਘੱਟ ਹੀ ਸਿੱਖ ਸੜੀਅਲ ਸੁਭਾਉ ਦੇ ਦੇਖੇ ਜਾ ਸਕਦੇ ਹਨ।

ਅੱਜ ਕਿਧਰੇ ਕਿਧਰੇ ਸਿੱਖਾਂ ਵਿੱਚ ਵੀ ਸ਼ਰਾਬੀ, ਕਬਾਬੀ, ਅਫੀਮਚੀ, ਸਮੈਕੀਏ, ਭੰਗੀ, ਤਮਾਕੂ ਪੀਣ ਵਾਲੇ ਅਤੇ ਜ਼ਰਦਾ ਖਾਣ ਵਾਲੇ ਮਿਲ ਜਾਂਦੇ ਹਨ ਅਤੇ ਇਹ ਲੋਕੀਂ ਸਿੱਖੀ ਰਾਹ ਤੋਂ ਗੁੰਮਰਾਹ ਹੋਏ ਲਗਦੇ ਹਨ ਅਤੇ ਇਹੀ ਕਾਰਨ ਹੈ ਇਹ ਸਿੱਖ ਗੁਰੂ ਮਹਾਰਾਜ ਦੀਆਂ ਬਖਸ਼ਿਸ਼ਾਂ ਤੋਂ ਵਾਂਜਿਆਂ ਰਹਿ ਜਾਂਦੇ ਹਨ। ਅੱਜ ਸਿੱਖ ਭਾਈਚਾਰਾ ਜਿਤਨੇ ਵੀ ਯਤਨ ਕਰ ਰਿਹਾ ਹੈ ਅਤੇ ਇਹ ਗੁਮਰਾਹ ਹੋਏ ਸਿੱਖਾਂ ਨੂੰ ਸਹੀ ਰਸਤੇ ਉਤੇ ਲਿਆ ਨਹੀਂ ਪਾ ਰਿਹਾ। ਇਹ ਸਿੱਖ ਭਾਈਚਾਰੇ ਦੀ ਬਦਕਿਸਮਤੀ ਹੈ। ਇਨ੍ਹਾਂ ਵਰਗਾਂ ਦੇ ਸਿੱਖ ਹੀ ਮੰਗਤੇ ਹਨ, ਗਰੀਬ ਹਨ, ਪ੍ਰਗਤੀਸ਼ੀਲ ਨਹੀਂ ਹਨ ਅਤੇ ਅੱਜ ਸਮਾਂ ਆ ਗਿਆ ਹੈ ਸਿੱਖ ਭਾਈਚਾਰੇ ਦੇ ਕਰਤਾ ਧਰਤਾ ਇਸ ਪਾਸੇ ਵੀ ਧਿਆਨ ਦੇਣ। ਸਿੱਖ ਭਾਈਚਾਰਾ ਸਭ ਭਾਈਚਾਰਿਆਂ ਤੋਂ ਨਵੀਨ ਹੈ ਅਤੇ ਇਸ ਕਰਕੇ ਇਸ ਭਾਈਚਾਰੇ ਦਾ ਆਦਮੀ ਜਲਦੀ ਕੀਤਿਆਂ ਗੁੰਮਰਾਹ ਨਹੀਂ ਹੋਣਾ ਚਾਹੀਦਾ ਅਤੇ ਅਗਰ ਕੋਈ ਗੁਮਰਾਹ ਹੋ ਰਿਹਾ ਹੈ ਜਾਂ ਹੋ ਗਿਆ ਹੈ ਤਾਂ ਸਿੱਖ ਭਾਈਚਾਰੇ ਦੇ ਕਰਤਾ ਧਰਤਾ ਇਸ ਪਾਸੇ ਧਿਆਨ ਦੇਣ ਅਤੇ ਗੁੰਮਰਾਹ ਹੋਇਆਂ ਨੂੰ ਸਹੀ ਰਸਤੇ ਉਤੇ ਲਿਆਉਣ।

ਸਾਡੇ ਪਾਸ ਧਨ ਹੈ, ਸਾਡੇ ਪਾਸ ਵਸੀਲੇ ਹਨ ਅਤੇ ਸਿੱਖਾਂ ਦੀ ਗਿਣਤੀ ਘਟ ਹੈ, ਜਲਦੀ ਹੀ ਗੁਮਰਾਹ ਹੋਏ ਸਿੱਖ ਦੀ ਪਛਾਣ ਕੀਤੀ ਜਾ ਸਕਦੀ ਹੈ। ਸਿੱਖਾਂ ਪਾਸ ਇਤਨਾ ਪੈਸਾ ਹੈ ਕਿ ਹਰ ਸਿੱਖ ਨੂੰ ਸਹੀ ਵਿਦਿਆ, ਸਹੀ ਸਿਖਲਾਈ, ਸਹੀ ਰੁਜ਼ਗਾਰ ਦਾ ਅਸੀਂ ਪ੍ਰਬੰਧ ਕਰ ਸਕਦੇ ਹਾਂ। ਇਸ ਪਾਸੇ ਧਿਆਨ ਦੇਣ ਦੀ ਜ਼ਰੂਰਤ ਹੈ। ਕੋਈ ਵੀ ਸਿੱਖ ਅਨਪੜ੍ਹ ਨਹੀਂ ਹੋਣਾ ਚਾਹੀਦਾ। ਕੋਈ ਵੀ ਸਿੱਖ ਐਸਾ ਨਹੀਂ ਹੋਣਾ ਚਾਹੀਦਾ ਜਿਸ ਪਾਸ ਕਿੱਤਾ ਸਿੱਖਲਾਈ ਨਾ ਹੋਵੇ। ਕੋਈ ਵੀ ਸਿੱਖ ਬੇਰੁਜ਼ਗਾਰ ਨਹੀਂ ਹੋਣਾ ਚਾਹੀਦਾ। ਕੋਈ ਵੀ ਸਿੱਖ ਅਮਲੀ ਨਹੀਂ ਹੋਣਾ ਚਾਹੀਦਾ। ਕੋਈ ਵੀ ਸਿੱਖ ਗੁਮਰਾਹ ਨਹੀਂ ਹੋਣਾ ਚਾਹੀਦਾ। ਕੋਈ ਵੀ ਸਿੱਖ ਮੰਗਤਾ ਨਹੀਂ ਹੋਣਾ ਚਾਹੀਦਾ। ਕੋਈ ਵੀ ਸਿੱਖ ਕਿਸੇ ਉਤੇ ਨਿਰਭਰ ਨਹੀਂ ਹੋਣਾ ਚਾਹੀਦਾ। ਕੋਈ ਵੀ ਸਿੱਖ ਮੁਫਤਖੋਰਾ ਨਹੀਂ ਹੋਣਾ ਚਾਹੀਦਾ। ਕੋਈ ਵੀ ਸਿੱਖ ਬਦਚਲਨ ਨਹੀਂ ਹੋਣਾ ਚਾਹੀਦਾ ਅਤੇ ਅਗਰ ਸਿੱਖ ਭਾਈਚਾਰੇ ਦੇ ਕਰਤਾ ਧਰਤਾ ਇਸ ਪਾਸੇ ਵੱਲ ਧਿਆਨ ਦੇਣ ਤਾਂ ਸਿੱਖ ਭਾਈਚਾਰਾ ਉਹ ਸਾਰੀਆਂ ਪ੍ਰੰਮਪਰਾਵਾਂ ਕਾਇਮ ਰੱਖ ਸਕਦਾ ਹੈ ਜਿਹੜੀਆਂ ਇਹ ਅਪਣੀ ਹੋਂਦ ਤੋਂ ਲੈ ਕੇ ਅੱਜ ਤਕ ਕਾਇਮ ਰਖੀ ਬੈਠਾ ਹੈ। ਅਤੇ ਖਾਲਸੇ ਦੀ ਵਖਰੀ ਪਛਾਣ ਕਾਇਮ ਰੱਖੀ ਜਾ ਸਕਦੀ ਹੈ।

ਅੱਜ ਜ਼ਰੂਰਤ ਹੈ ਸਿੱਖ ਭਾਈਚਾਰੇ ਦੇ ਕਰਤਾ ਧਰਤਾ ਹਰ ਸਿੱਖ ਪਰਵਾਰ ਉਤੇ ਨਜ਼ਰ ਰਖਣ ਅਤੇ ਜਿਹੜਾ ਪਰਵਾਰ ਪਛੜ ਗਿਆ ਹੈ ਜਾਂ ਕੋਈ ਸਿੱਖ ਗਲਤ ਹੋ ਗਿਆ ਹੈ ਤਾਂ ਉਸ ਦੀ ਪਛਾਣ ਕੀਤੀ ਜਾਵੇ ਅਤੇ ਉਸ ਬਾਰੇ ਫੈਸਲਾ ਲਿਆ ਜਾਵੇ। ਅਸੀਂ ਸਾਰੇ ਸਿੱਖ ਰਲਕੇ ਇਕ ਵਧੀਆ ਅਤੇ ਸ਼ਾਨ ਵਾਲਾ ਸਮਾਜ ਸਥਾਪਿਤ ਕਰ ਸਕਦੇ ਹਾਂ ਅਤੇ ਹੋਰ ਲੋਕਾਂ ਸਾਹਮਣੇ ਆਪਣੀ ਮਿਸਾਲ ਕਾਇਮ ਕਰ ਸਕਦੇ ਹਾਂ।

# ਪਾਪ ਤੇ ਪਾਪੀ

*ਮਾਸਟਰ ਸੁਖਦੇਵ ਸਿੰਘ ਕਲੇਰ*

**ਅਨਕਾਇ ਰਾਤੜਿਆ ਵਾਟ ਦੁਹੇਲੀ ਰਾਮ॥**
**ਪਾਪ ਕਮਾਵਦਿਆਂ ਤੇਰਾ ਕੋਇ ਨਾ ਬੇਲੀ ਰਾਮ॥**

(ਬਿ: ਮਹਲਾ 5ਵਾਂ ਅੰਗ 546)

ਜੋ ਮਨੁੱਖ ਇਸ ਸੰਸਾਰ ਵਿੱਚ ਨਾਮ ਨਹੀਂ ਜਪਦਾ, ਧਰਮ ਦੀ ਕ੍ਰਿਤ ਨਹੀਂ ਕਰਦਾ, ਝੂਠ ਬੋਲਦਾ ਹੈ, ਵੰਡਕੇ ਨਹੀਂ ਛੱਕਦਾ, ਪਰਉਪਕਾਰ ਨਹੀਂ ਕਰਦਾ, ਪਰਾਇਆਂ ਹੱਕ ਖੋਹਕੇ ਖਾਂਦਾ ਹੈ, ਵਿਕਾਰਾਂ ਵਿੱਚ ਫੱਸਕੇ ਵਿਭਚਾਰ ਵੱਲ ਪ੍ਰੇਰਿਤ ਹੋ ਕੇ ਪਰ ਤਨ ਗਾਮੀ ਬਣ ਕੇ ਗੁਰਮਤਿ ਦੇ ਅਸੂਲਾਂ ਤੋਂ ਉਲਟ ਹਰ ਕੰਮ ਕਰਦਾ ਹੈ। ਨਸ਼ਿਆਂ ਦਾ ਸੇਵਨ ਕਰਦਾ ਅਤੇ ਨਿੰਦਿਆਂ ਚੁਗਲੀ ਕਰਦਾ ਹੈ, ਉਹ ਵੱਡਾ ਪਾਪੀ ਹੈ।

**ਪਾਪੀ ਪਾਪ ਕਮਾਂਵੰਦੇ ਕਰਦੇ ਹਾਏ ਹਾਏ॥**
**ਨਾਨਕ ਜਿਉਂ ਮਥਨ ਮਧਾਣੀਆਂ**
**ਤਿਉਂ ਮਥੇ ਧਰਮ ਰਾਇ॥**

ਜੋ ਮਨੁੱਖ ਸਾਰੀ ਉਮਰ ਨਾਮ ਸਿਮਰਨ ਤੋਂ ਬਿਨਾ ਲੁੱਟਾਂ ਖੋਹਾਂ, ਪਰਾਇਆ ਹੱਕ ਖੋਹਕੇ ਖਾਣ, ਝੂਠ ਨਿੰਦਾ ਚੁਗਲੀ ਭਾਵ ਪਾਪ ਵਿੱਚ ਹੀ ਗੁਜ਼ਾਰ ਦਿੰਦਾ ਹੈ, ਉਸ ਮਨੁੱਖ ਨੂੰ ਅੰਤਿਮ ਸਮੇਂ ਜਮਾਂ ਦਾ ਡਰ ਸਤਾਉਣ ਲੱਗ ਪੈਂਦਾ ਹੈ ਅਤੇ ਹਾਏ ਰੱਬਾ ਹਾਏ ਰੱਬਾ ਪੁਕਾਰਦਾ ਹੋਇਆ ਚੰਘਿਆੜਾਂ ਮਾਰਦਾ ਕਰਲਾਉਂਦਾ ਹੈ। ਐਸੇ ਪਾਪੀ ਮਨੁੱਖ ਨੂੰ ਜਮਦੂਤ ਅਨਕਾਏ ਰਾਤੜਿਆਂ ਭਾਵ ਅਣਜਾਣ ਰਸਤਿਆਂ ਰਾਹੀਂ ਹਨੇਰੇ ਵਿੱਚ ਘੜੀਸ ਘੜੀਸਕੇ ਲੈ ਜਾਂਦੇ ਹਨ ਅਤੇ ਉਹ ਰਸਤਾ ਵੀ ਬਹੁਤ ਲੰਮਾ ਹੁੰਦਾ ਹੈ। ਮੁੱਕਣ ਵਿੱਚ ਹੀ ਨਹੀਂ ਆਉਂਦਾ। ਜਦੋਂ ਧਰਮ ਰਾਜ ਦੇ ਸਾਹਮਣੇ ਉਸ ਪਾਪੀ ਮਨੁੱਖ ਨੂੰ ਪੇਸ਼ ਕਰਕੇ ਉਸ ਦੇ ਕਰਮਾਂ ਦਾ ਹਿਸਾਬ ਉਸ ਕੋਲੋਂ ਮੰਗਿਆ ਜਾਂਦਾ ਹੈ ਤਾਂ ਉਹ ਪਾਪੀ ਮਨੁੱਖ ਬਹੁਤ ਸ਼ਰਮਿੰਦਾ ਹੋ ਕੇ ਬਹੁਤ ਕਰਲਾਉਂਦਾ ਹੈ। ਉਸ ਵੇਲੇ ਮਨੁੱਖ ਨੂੰ ਉਥੇ ਬਚਾਉਣ ਵਾਲਾ ਕੋਈ ਨਹੀਂ ਹੁੰਦਾ। ਉੱਥੇ ਉਸ ਪਾਪੀ ਮਨੁੱਖ ਨੂੰ ਅਗਨ ਕੁੰਡ ਵਿੱਚ ਮਧਾਣੀ ਵਾਂਗੂੰ ਰਿੜਕਿਆ ਜਾਂਦਾ ਹੈ। ਉਹ ਪਾਪੀ ਮਨੁੱਖਾ

**ਪਾਪ ਕਮਾਵਦਿਆਂ ਤੇਰਾ ਕੋਇ ਨਾ ਬੇਲੀ ਰਾਮ॥**

ਜੋ ਪਾਪੀ ਮਨੁੱਖ ਹੱਵਸ ਦੀ ਵਾਸਨਾ ਦਾ ਸ਼ਿਕਾਰ ਹੋ ਕੇ ਪਰਾਇਆ ਔਰਤਾਂ ਵੱਲ ਲੁੱਕ-ਲੁੱਕ ਕੇ ਦੇਖਦਾ ਹੈ, ਔਰਤਾਂ ਪ੍ਰਤੀ ਮਨ ਵਿੱਚ ਬੁਰੀ ਭਾਵਨਾ ਰੱਖਦਾ ਹੈ। ਦੁਸ਼ਕਰਮ ਕਰਦਾ ਹੈ। ਉਸ ਪਾਪੀ ਮਨੁੱਖ ਨੂੰ ਸਾਈਂ ਦੇ ਦਰਬਾਰ ਸਖਤ ਸਜ਼ਾ ਦਿੱਤੀ ਜਾਂਦੀ ਹੈ, ਜਿਸ ਪ੍ਰਤੀ ਵਿਦਵਾਨ ਭਾਈ ਗੁਰਦਾਸ ਜੀ ਇਉਂ ਫੁਰਮਾਉਂਦੇ ਹਨ ਕਿ

**ਤੱਕੇ ਨਾਰ ਪ੍ਰਾਈਆ ਲੁੱਕ ਅੰਦਰ ਠਾਣੀ॥**
**ਅਜਰਾਈਲ ਫਰਿਸ਼ਤਾ ਤਿਲ ਪੀੜੇ ਘਾਣੀ॥**

ਸੋ ਵਿਭਚਾਰੀ ਮਨੁੱਖ ਨੂੰ ਜਮਦੂਤਾਂ ਦਾ ਰਾਜਾ ਅਜਰਾਈਲ ਕੋਹਲੂ ਵਿੱਚ ਇਸ ਤਰ੍ਹਾਂ ਪੀੜ ਦਿੰਦਾ ਹੈ ਜਿਵੇਂ ਤਿਲਾਂ ਦੀ ਘਾਣੀ ਕੋਹਲੂ ਵਿੱਚ ਪੀੜੀ ਜਾਂਦੀ ਹੈ।

ਸੋ ਆਪਾਂ ਵਿਚਾਰ ਕਰੀਏ ਕਿ ਪਾਪ ਕੀ ਹੈ, ਕਿਵੇਂ ਕੀਤਾ ਜਾਂਦਾ ਹੈ, ਕਿਹੜੇ ਕਿਹੜੇ ਤਰੀਕਿਆਂ ਨਾਲ ਕੀਤਾ ਜਾਂਦਾ ਹੈ ਅਤੇ ਪਾਪ ਤੋਂ ਬਚਿਆਂ ਕਿਵੇਂ ਜਾ ਸਕਦਾ ਹੈ।

1. ਜੋ ਕੰਮ ਛੁਪ ਛੁਪਾਕੇ ਕੀਤਾ ਜਾਵੇ ਉਹ ਪਾਪ ਹੈ। ਜਿਵੇਂ ਕਿ ਚੋਰੀ, ਕਤਲ, ਡਕੈਤੀ, ਵਿਭਚਾਰ, ਕੁਕ੍ਰੱਮ ਦੁਸ਼ਕ੍ਰਮ, ਆਦਿ।
2. ਜੋ ਕੰਮ ਝੂਠ ਦਾ ਸਹਾਰਾ ਲੈ ਕੇ ਕੀਤਾ ਜਾਵੇ ਉਹ ਪਾਪ ਹੈ। ਜਿਵੇਂ ਕਿ ਠੱਗੀ, ਹੇਰਾ ਫੇਰੀ, ਭੀਖ, ਛੱਲ, ਕਪੱਟ, ਆਦਿ।
3. ਜੋ ਕੰਮ ਮਨੁੱਖਤਾ ਦੀ ਬਰਬਾਦੀ ਲਈ ਕੀਤਾ ਜਾਵੇ ਉਹ ਪਾਪ ਹੈ। ਜਿਵੇਂ ਕਿ ਅਗਜਨੀ, ਬੰਬ ਬਲਾਸਟ, ਨਸ਼ਿਆਂ ਦੀ ਸਪਲਾਈ, ਆਦਿ।
4. ਪੁੰਨ ਅਤੇ ਪਾਪ ਦਾ ਨਿਰਣਾ ਕਰਨ ਲਈ ਵੀ ਤਿੰਨ ਸਾਧਨ ਹਨ:

(1) ਧਰਮ ਗ੍ਰੰਥ (2) ਇਖਲਾਕ (3) ਬਿਬੇਕ ਬੁੱਧੀ

ਪਾਪਾਂ ਦੀ ਗਿਣਤੀ ਵੀ ਧਰਮਾਂ ਅਨੁਸਾਰ ਹੀ ਕੀਤੀ ਗਈ ਹੈ।

(ੳ) **ਬਾਈਬਲ**-ਬਾਈਬਲ ਅਨੁਸਾਰ ਪਾਪਾ ਦੀ ਗਿਣਤੀ 7 ਹੈ।

1) ਅਭਿਆਨ 2) ਵਿਭਚਾਰ 3) ਕ੍ਰੋਧ 4) ਲੋਭ 5) ਈਰਖਾ 6) ਲੋੜ ਤੋਂ ਵੱਧ ਭੋਜਨ 7) ਆਲਸ (ਸੁਸਤੀ)

(ਅ) **ਮਹਾਂਭਾਰਤ**-ਮਹਾਂਭਾਰਤ ਅਨੁਸਾਰ ਪਾਪਾਂ ਦੀ ਗਿਣਤੀ 10 ਹੈ।

1) ਹਿੰਸਾ 2) ਚੋਰੀ 3) ਪਰ ਤਨ ਗਾਮੀ 4) ਝੂਠ 5) ਕੌੜਾ ਬੋਲ 6) ਚੁਗਲੀ 7) ਵਾਹਦਾ ਖਿਲਾਫੀ 8) ਬੁਰੀ 9) ਬੇਰਹਿਮੀ 10) ਦਾਨ ਦੇ ਫਲ ਦੀ ਕਾਮਨਾ।

(ੲ) **ਨਿਰਕੱਤ ਨੈਗਾਮ ਕਾਂਡ**-ਨਿਰਕੱਤ ਦੇ ਨੈਗਾਮ ਕਾਂਡ ਅਨੁਸਾਰ ਪਾਪਾਂ ਦੀ ਗਿਣਤੀ 7 ਹੈ।

1) ਬ੍ਰਹਮ ਹੱਤਿਆ 2) ਸ਼ਰਾਬ ਦਾ ਸੇਵਨ 3) ਭਰੂਣ ਹੱਤਿਆ 4) ਬੁਰਿਆਈ 5) ਝੂਠੀ ਤੋਹਮਤ 6) ਚੋਰੀ 7) ਵਿਭਚਾਰ

***ਬਾਕੀ ਸਫਾ 29 'ਤੇ***

# ਕੀ ਗੁਰੂ ਨਾਲ ਪਿਆਰ ਗਰਜ਼ਾਂ ਤੱਕ ਹੀ ਸੀਮਤ ਹੈ?

*ਗੁਰਦੀਸ਼ ਕੌਰ ਗਰੇਵਾਲ*

ਇਕ ਦਿਨ ਮੈਂ ਅਚਾਨਕ ਟੀ. ਵੀ. ਔਨ ਕੀਤਾ ਤਾਂ ਇਕ ਚੈਨਲ ਤੇ ਕੋਈ ਮਹਾਂ ਪੁਰਸ਼ ਬਚਨ ਕਰ ਰਹੇ ਸਨ। ਉਹ ਦੱਸ ਰਹੇ ਸਨ ਕਿ ਇਕ ਦਿਨ ਉਹ ਕਿਧਰੇ ਬੱਸ ਫੜਨ ਲਈ ਖੜ੍ਹੇ ਸਨ ਤਾਂ ਉਥੇ ਹੀ ਇਕ ਬੀਬੀ ਵੀ ਆਪਣੀ ਜਵਾਨ ਧੀ ਨਾਲ ਖੜੀ ਬੱਸ ਦੀ ਉਡੀਕ ਕਰ ਰਹੀ ਸੀ। ਬੀਬੀ ਜੀ ਦਾ ਉਦਾਸ ਚਿਹਰਾ ਅਤੇ ਅੱਖਾਂ ਵਿੱਚ ਪਾਣੀ ਤੱਕ ਕੇ ਉਹਨਾਂ ਪੁੱਛਿਆ,"ਬੀਬੀ ਜੀ ਬੜੇ ਉਦਾਸ ਹੋ, ਸਭ ਸੁੱਖ ਸਾਂਦ ਤਾਂ ਹੈ ਨਾ?" "ਵੀਰ ਜੀ, ਹੋਰ ਤਾਂ ਸਭ ਠੀਕ ਹੈ ਪਰ ਆਹ ਮੇਰੀ ਬੇਟੀ ਕੋਈ 28 ਕੁ ਵਰ੍ਹਿਆਂ ਦੀ ਹੋ ਗਈ ਹੈ, ਕੋਈ ਠੀਕ ਵਰ ਘਰ ਨਹੀਂ ਮਿਲ ਰਿਹਾ, ਮੈਂ ਬੜੀ ਪਰੇਸ਼ਾਨ ਹਾਂ" ਉਸ ਉਦਾਸੀ ਵਿੱਚ ਉੱਤਰ ਦਿੱਤਾ।

ਇਹ ਸੁਣ ਕੇ ਉਹਨਾਂ ਉਸ ਦੀ ਰਿਹਾਇਸ਼ ਬਾਰੇ ਪੁਛਿਆ ਤੇ ਕਿਹਾ, "ਤੁਸੀਂ ਦੋਵੇਂ ਮਾਵਾਂ ਧੀਆਂ ਸੁਖਮਨੀ ਸਾਹਿਬ ਦਾ ਹਰ ਰੋਜ਼ ਪਾਠ ਕਰਿਆ ਕਰੋ। ਨਾਲੇ ਬਾਬਾ ਦੀਪ ਸਿੰਘ ਦਾ ਗੁਰਦੁਆਰਾ ਤੁਹਾਡੇ ਨੇੜੇ ਹੀ ਹੈ ਉਥੇ ਇਹ ਬੱਚੀ ਵਾਹਿਗੁਰੂ ਦਾ ਸਿਮਰਨ ਕਰਦੀ ਹੋਈ ਗੁਰਦੁਆਰੇ ਝਾੜੂ ਦੇਣ ਦੀ ਜਾਂ ਲੰਗਰ ਵਿੱਚ ਬਰਤਨਾਂ ਦੀ ਸੇਵਾ ਵੀ ਜਿੰਨੀ ਹੋ ਸਕੇ, ਕਰੇ- ਗੁਰੂ ਭਲੀ ਕਰੇਗਾ।"

ਉਸ ਬੀਬੀ ਨੂੰ ਜਿਵੇਂ ਆਸ ਦੀ ਕਿਰਨ ਮਿਲ ਗਈ ਅਤੇ ਉਸ ਨੇ ਆਪਣੀ ਬੇਟੀ ਨੂੰ ਉਹਨਾਂ ਦਾ ਫੋਨ ਨੰਬਰ ਵੀ ਨੋਟ ਕਰਨ ਲਈ ਕਿਹਾ।

ਉਹਨਾਂ ਦੇ ਦੱਸਣ ਮੁਤਾਬਕ ਛੇ ਕੁ ਹਫਤੇ ਬਾਦ, ਉਸ ਬੀਬੀ ਦਾ ਅਚਾਨਕ ਫੋਨ ਆਇਆ। ਉਸ ਕਿਹਾ,"ਵੀਰ ਜੀ, ਖੁਸ਼ਖਬਰੀ ਦੱਸਣੀ ਸੀ, ਅਸੀਂ ਉਵੇਂ ਹੀ ਕੀਤਾ ਜਿਵੇਂ ਤੁਸੀਂ ਕਿਹਾ ਸੀ। ਲੜਕੀ ਦਾ ਰਿਸ਼ਤਾ ਬਹੁਤ ਸੁਹਣੇ ਘਰ ਹੋ ਗਿਆ ਹੈ।" ਉਹਨਾਂ ਸੁਣ ਕੇ ਵਧਾਈ ਦਿੱਤੀ ਤੇ ਗੁਰੂ ਦਾ ਸ਼ੁਕਰਾਨਾ ਕਰਨ ਲਈ ਕਿਹਾ। ਪਰ ਉਸ ਬੀਬੀ ਦੀ ਅਗਲੀ ਗੱਲ ਨੇ ਉਹਨਾਂ ਨੂੰ ਹੈਰਾਨ ਕਰ ਦਿੱਤਾ,"ਕੰਮ ਤਾਂ ਹੋ ਗਿਆ ਵੀਰ ਜੀ, ਹੁਣ ਪਾਠ ਬੱਸ ਕਰੀਏ?"

ਇਹ ਸੁਣ ਕੇ ਉਹ ਕਹਿਣ ਲੱਗੇ,"ਬੀਬੀ ਜੀ, ਅੱਗੋਂ ਤੁਹਾਨੂੰ ਕਿਸੇ ਕਾਰਜ ਲਈ ਗੁਰੂ ਦੀ ਲੋੜ ਨਹੀਂ?"

ਇਹ ਤਾਂ ਹਾਲ ਹੈ ਸਾਡਾ, ਤੇ ਇੰਨਾ ਕੁ ਪਿਆਰ ਹੈ ਸਾਡਾ ਗੁਰੂ ਨਾਲ। ਜੇ ਲੋੜ ਪਈ ਤਾਂ ਗੁਰੂ ਨੂੰ ਯਾਦ ਕਰ ਲਿਆ, ਨਹੀਂ ਤਾਂ- ਗੁਰੂ ਤੂੰ ਕੌਣ ਤੇ ਮੈਂ ਕੌਣ।

ਮੈਂ 'ਸਰਬ ਰੋਗ ਕਾ ਅਉਖਦੁ ਨਾਮੁ' ਮਿਸ਼ਨ ਦੇ, ਦੁਪਹਿਰ ਦੇ ਸਮਾਗਮ ਤੇ, ਮਾਤਾ ਰਾਜ ਕੌਰ ਰੋਗ ਨਿਵਾਰਣ ਕੇਂਦਰ, 385 ਐਲ, ਮਾਡਲ ਟਾਊਨ ਲੁਧਿਆਣਾ ਵਿਖੇ ਨਿਤਾ ਪ੍ਰਤੀ ਜਾਂਦੀ ਹਾਂ। ਉਥੇ ਵੀ ਬਾਹਰੋਂ ਆਏ ਮਰੀਜ਼, ਸੇਵਾਦਾਰਾਂ ਨੂੰ ਅਕਸਰ ਹੀ ਪੁੱਛਦੇ ਹਨ, "ਕਿੰਨੇ ਦਿਨ ਚੌਂਕੀ ਭਰਨੀ ਹੈ? ਕਿਹੜਾ ਪਾਠ ਕਰਨਾ ਹੈ? ਕਿੰਨੇ ਦਿਨ ਕਰਨਾ ਹੈ?" ਆਦਿ। ਇਸੇ ਕਰਕੇ ਮੁੱਖ ਸੇਵਾਦਾਰ ਡਾ. ਬਲਵੰਤ ਸਿੰਘ ਜਾਂ ਸੇਵਾਦਾਰ ਮਾਸਟਰ ਤ੍ਰਲੋਚਨ ਸਿੰਘ ਜੀ ਇਸ ਗੱਲ ਤੇ ਜ਼ੋਰ ਦਿੰਦੇ ਹਨ ਕਿ- "ਭਾਈ ਇਥੇ ਦਿਨਾਂ ਦੀ ਗਿਣਤੀ ਨਹੀਂ ਕਰਨੀ, ਗੁਰੂ (ਸ਼ਬਦ ਗੁਰੂ) ਨਾਲ ਪੱਕਾ ਰਿਸ਼ਤਾ ਗੰਢਣਾ ਹੈ, ਪਿਆਰ ਪਾਉਣਾ ਹੈ, ਗੁਰਬਾਣੀ ਦਾ ਜਾਪ ਹਰ ਰੋਜ਼ ਕਰਨਾ ਹੈ- ਕਾਰਜ ਹੋਣ ਬਾਅਦ ਵੀ ਤੇ ਬੀਮਾਰੀ ਤੋਂ ਰਾਹਤ ਪਾਉਣ ਬਾਅਦ ਵੀ। ਇਹ ਪ੍ਰੇਮ ਦਾ ਵਿਸ਼ਾ ਹੈ, ਮਨ ਦਾ ਵਿਸ਼ਾ ਹੈ, ਭਰੋਸੇ ਦਾ ਵਿਸ਼ਾ ਹੈ। ਇਥੇ ਕੋਈ ਇਕ ਦਿਨ ਵਿੱਚ ਠੀਕ ਹੋ ਜਾਂਦਾ ਹੈ, ਕੋਈ ਹਫਤਿਆਂ ਵਿੱਚ ਤੇ ਕੋਈ ਮਹੀਨਿਆਂ ਵਿੱਚ। ਇਹ ਤਾਂ ਉਸ ਦੇ ਭਰੋਸੇ ਤੇ ਨਿਰਭਰ ਕਰਦਾ ਹੈ। ਇਥੇ ਕੋਈ ਮੰਤਰ ਜਾਂ ਜਲ ਨਹੀਂ ਦਿੱਤਾ ਜਾਂਦਾ, ਕੇਵਲ ਗੁਰਬਾਣੀ ਹੀ ਪੜ੍ਹੀ ਸੁਣੀ ਤੇ ਗਾਈ ਜਾਂਦੀ ਹੈ। ਇਹ 'ਧੁਰ ਕੀ ਬਾਣੀ' ਹੈ- ਇਸ ਦੀ ਕੋਈ ਇਕ ਤੁਕ, ਮੂਲ ਮੰਤਰ ਜਾਂ ਗੁਰਬਾਣੀ ਦੇ ਕਿਸੇ ਵੀ ਸ਼ਬਦ ਦਾ ਜਾਪ, ਇਕ ਮਨ ਇਕ ਚਿੱਤ ਹੋ ਕੇ ਕੀਤਾ ਜਾਵੇ ਤਾਂ ਵਾਹਿਗੁਰੂ ਜਰੂਰ ਕਿਰਪਾ ਕਰਦਾ ਹੈ ਕਿਉਂਕਿ ਬਾਣੀ ਸਾਰੀ ਹੀ ਸੱਚੀ ਹੈ।" ਨਾਲ ਹੀ ਸੰਗਤ ਨੂੰ ਇਹ ਵੀ ਦ੍ਰਿੜ ਕਰਵਾਇਆ ਜਾਂਦਾ ਹੈ ਕਿ- "ਅਸੀਂ ਤਾਂ ਨਿਸ਼ਕਾਮ ਸੇਵਾਦਾਰ ਹਾਂ ਤੇ ਸਾਥੋਂ 'ਉਹ' ਆਪ ਹੀ ਸੇਵਾ ਕਰਵਾ ਰਿਹਾ ਹੈ, ਸਾਡੇ ਹੱਥ ਵੱਸ ਕੁਝ ਵੀ ਨਹੀਂ। ਏਥੇ ਬਖਸ਼ਿਸ਼ ਤਾਂ ਗੁਰੂ ਨਾਨਕ ਦੀ ਬਾਣੀ ਦੀ ਹੋ ਰਹੀ ਹੈ, ਜੋ ਸਾਰੇ ਦੁਨਿਆਵੀ ਡਾਕਟਰਾਂ ਤੋਂ ਉਪਰ, ਸਭ ਤੋਂ ਵੱਡਾ ਡਾਕਟਰ ਹੈ।"

ਸਰਬ ਰੋਗ ਕਾ ਅਉਖਦੁ ਨਾਮੁ ਮਿਸ਼ਨ ਦੇ ਬਾਨੀ ਸ੍ਰ. ਹਰਦਿਆਲ ਸਿੰਘ ਆਈ. ਏ. ਐਸ ਰਿਟਾ. ਵੀ ਜਦੋਂ ਲੁਧਿਆਣੇ ਰੋਗ ਨਿਵਾਰਣ ਕੈਂਪਾਂ ਵਿੱਚ ਚੰਡੀਗੜ੍ਹ ਤੋਂ ਸੰਗਤ ਦੇ ਰੂ ਬ ਰੂ ਹੋਣ ਲਈ ਆਉਂਦੇ ਹਨ ਤਾਂ ਉਹ ਵੀ ਇਹੀ

ਕਹਿੰਦੇ ਹਨ,"ਅਗਰ ਕਿਸੇ ਸ਼ਾਂਤ ਵਾਤਾਵਰਣ ਵਿੱਚ ਬੈਠ ਕੇ ਸੁਬਹ ਸ਼ਾਮ, ਪ੍ਰੇਮ ਨਾਲ, ਪ੍ਰਭੂ ਨੂੰ ਢਾਈ ਕੁ ਘੰਟੇ ਯਾਦ ਕੀਤਾ ਜਾਵੇ ਤਾਂ ਸਿਮਰਨ ਕਰਦਿਆਂ ਕਰਦਿਆਂ ਜਦੋਂ ਨਾਮ ਰੂਪੀ ਦਵਾਈ ਸਾਡੇ ਹਿਰਦੇ ਤੱਕ ਪਹੁੰਚ ਜਾਂਦੀ ਹੈ ਤਾਂ ਸਾਡੇ ਰੋਗ ਪਲ ਵਿੱਚ ਹੀ ਕੱਟੇ ਜਾ ਸਕਦੇ ਹਨ। ਫਿਰ ਚਾਹੇ ਉਹ ਵੀਟ ਅਲਰਜੀ ਹੋਵੇ, ਕੈਂਸਰ ਹੋਵੇ, ਹਰਟ ਪ੍ਰੌਬਲਮ ਹੋਵੇ ਜਾਂ ਹੋਰ ਕੋਈ ਲਾ ਇਲਾਜ ਬੀਮਾਰੀ।" ਉਹਨਾਂ ਇਹ ਤਜ਼ਰਬਾ ਆਪਣੇ ਆਪ ਤੇ ਅਜ਼ਮਾਇਆ ਹੋਇਆ ਹੈ ਅਤੇ ਉਹਨਾਂ ਦੀਆਂ ਛਪੀਆਂ ਧਾਰਮਿਕ ਪੁਸਤਕਾਂ ਵਿੱਚ ਸਾਰਾ ਵੇਰਵਾ ਦਰਜ ਹੈ।

ਅਸਲ ਵਿੱਚ ਕਸੂਰ ਸਾਡਾ ਨਹੀਂ, ਸਾਨੂੰ ਰਾਹ ਦਿਖਾਉਣ ਵਾਲੇ ਖ਼ੁਦ ਹੀ ਭਟਕੇ ਪਏ ਹਨ। ਉਹ ਆਮ ਲੋਕਾਂ ਨੂੰ ਕਹਿ ਦਿੰਦੇ ਹਨ ਕਿ- "ਇਸ ਮੰਤਰ ਦਾ ਜਾਪ ਇੰਨੇ ਦਿਨ ਕਰੋ ਤਾਂ ਆਹ ਕੰਮ ਹੋ ਜਾਏਗਾ" "ਇੰਨੇ ਦਿਨ ਏਥੇ ਚੌਂਕੀ ਭਰਨ ਨਾਲ, ਆਹ ਪਰੇਸ਼ਾਨੀ ਦੂਰ ਹੋ ਜਾਏਗੀ।" ਸੋ ਅਸੀਂ ਲੋਕਾਂ ਨੇ ਗੁਰੂ ਨੂੰ ਹੁਣ ਗਿਣਤੀਆਂ ਮਿਣਤੀਆਂ ਵਿੱਚ ਹੀ ਬੰਨ੍ਹ ਰੱਖਿਆ ਹੈ। "ਮੈਂ ਚਾਲੀਸਾ ਸੁਖਿਆ- ਭਾਵ ਚਾਲੀ ਦਿਨ ਗੁਰਦੁਆਰੇ ਜਾਵਾਂਗੀ, ਮੇਰਾ ਫਲਾਣਾ ਕੰਮ ਹੋ ਜਾਵੇ।" ਇਹਨਾਂ ਲੋਕਾਂ ਨੂੰ ਕੋਈ ਪੁੱਛੇ ਕਿ ਚਾਲੀ ਦਿਨਾਂ ਬਾਅਦ ਕੋਈ ਗੁਰਦੁਆਰੇ ਜਾਣ ਦੀ ਮਨਾਹੀ ਹੈ? ਕੋਈ ਕਹਿੰਦਾ ਹੈ,"ਮੈਂ ਤਾਂ ਇੰਨੇ ਪਾਠ ਸੁਖਮਨੀ ਸਾਹਿਬ ਦੇ ਕਰ ਲਏ, ਇੰਨੇ ਚੌਪਈ ਸਾਹਿਬ ਦੇ ਕੀਤੇ" ਕੋਈ ਮੂਲ ਮੰਤਰ ਤੇ ਸਿਮਰਨ ਦੀਆਂ ਗਿਣਤੀਆਂ ਮਿਣਤੀਆਂ ਵਿੱਚ ਪਿਆ ਹੋਇਆ ਹੈ। ਕੋਈ ਕਹਿੰਦਾ ਹੈ ਕਿ 51 ਪਾਠ ਸੁਖਮਨੀ ਸਾਹਿਬ ਦੇ ਅਪਣੇ ਘਰ ਇਕੋ ਦਿਨ ਵਿੱਚ ਕਰਵਾਉਣ ਨਾਲ ਅਖੰਡ ਪਾਠ ਦਾ ਮਹਾਤਮ ਪ੍ਰਾਪਤ ਹੋ ਜਾਂਦਾ ਹੈ। ਭਲਾ ਜੇ ਅਸੀਂ ਕਿਸੇ ਸੁਸਾਇਟੀ ਦੇ 25 ਬੰਦੇ ਬਿਠਾ ਕੇ ਦੋ ਦੋ ਪਾਠ ਕਰਵਾ ਲੈਂਦੇ ਹਾਂ ਤਾਂ ਉਸ ਦਾ ਲਾਭ ਪਾਠ ਕਰਨ ਵਾਲਿਆਂ ਨੂੰ ਹੋਏਗਾ ਕਿ ਘਰ ਵਾਲਿਆਂ ਨੂੰ? ਖੈਰ ਤੁਸੀਂ ਸਿਆਣੇ ਹੋ- ਆਪ ਹੀ ਸੋਚ ਲੈਣਾ।

ਮੇਰਾ ਤਾਂ ਵਿਚਾਰ ਹੈ ਕਿ ਜੇ ਅਸੀਂ ਗਿਣਤੀਆਂ ਮਿਣਤੀਆਂ ਛੱਡ ਕੇ, ਗੁਰੂ ਨੂੰ ਯਾਦ ਕਰਨਾ ਆਪਣਾ ਰੁਟੀਨ ਬਣਾ ਲਈਏ, ਹਰ ਵੇਲੇ ਉਸ ਨੂੰ ਅੰਗ ਸੰਗ ਸਮਝੀਏ, ਗੁਰਬਾਣੀ ਦੀ ਸਿਖਿਆ ਤੇ ਅਮਲ ਕਰਦੇ ਹੋਏ ਸੁੱਚੀ ਕਿਰਤ ਕਰੀਏ, ਸਰਬੱਤ ਦਾ ਭਲਾ ਮੰਗੀਏ, ਚੜ੍ਹਦੀ ਕਲਾ ਵਿੱਚ ਰਹੀਏ, ਉਸ ਦੇ ਭਾਣੇ ਨੂੰ ਮਿੱਠਾ ਕਰਕੇ ਮੰਨੀਏ- ਤਾਂ ਨਿਰਸੰਦੇਹ ਗੁਰੂ ਵੀ ਸਾਨੂੰ ਪਿਆਰ ਕਰੇਗਾ। ਸਾਨੂੰ ਫਿਰ ਬਾਰ ਬਾਰ ਉਸ ਨੂੰ ਆਪਣੀਆਂ ਗਰਜ਼ਾਂ ਦੱਸਣ ਦੀ ਲੋੜ ਨਹੀਂ ਪੈਣੀ, ਉਸ ਨੇ

***ਬਾਕੀ ਸਫਾ 34 'ਤੇ***

***ਸਫਾ 27 ਦਾ ਬਾਕੀ***

(ਸ) **ਮਨੂੰ ਸਿਮ੍ਰਤੀ** (ਅਧਿਆਇ-11 ਸਲੋਕ 54) - ਮਨੂੰ ਸਿਮ੍ਰਤੀ ਦੇ ਅਨੁਸਾਰ ਪਾਪਾਂ ਦੀ ਗਿਣਤੀ 5 ਹੈ।
1) ਬ੍ਰਹਮ ਹੱਤਿਆ 2) ਸ਼ਾਰਬ ਪੀਣੀ 3) ਗੁਰੂ ਦੀ ਇਸਤਰੀ ਭੋਗਣੀ 4) ਚੋਰੀ 5) ਇਨ੍ਹਾਂ ਚਾਰਾਂ ਪਾਪੀਆਂ ਦਾ ਭਾਗੀਦਾਰ।

(ਹ) **ਗੁਰਮਤਿ**-ਗੁਰਮਤਿ ਅਨੁਸਾਰ ਪਾਪਾਂ ਦੀ ਗਿਣਤੀ 14 ਹੈ।

1) ਰੱਬ ਤੋਂ ਬੇਮੁੱਖ ਹੋਣਾ 2) ਗੁਰੂ ਉਪਦੇਸ਼ ਤੋਂ ਉਲਟ ਚੱਲਣਾ 3) ਭਲੇ ਮਨੁੱਖਾਂ ਦਾ ਦਿਲ ਦੁਖਾਉਣਾ 4) ਵਿਕਾਰਾਂ ਵਿੱਚ ਗ੍ਰਸਤ ਹੋਣਾ 5) ਵਿਭਚਾਰ 6) ਪਰਾਇਆ ਹੱਕ ਮਾਰਨਾ 7) ਨਸ਼ੇ ਵਰਤਣੇ 8) ਕੇਸ ਕਤਲ ਕਰਨਾ 9) ਨਿੰਦਿਆ ਚੁਗਲੀ 10) ਕੁਠਾ ਖਾਣਾ 11) ਝੂਠਾ ਬੋਲਣਾ 12) ਭਰੂਣ ਹੱਤਿਆ 13) ਭੈ ਮੰਨਣਾ ਜਾਂ ਜ਼ੁਲਮ ਸਹਾਰਨਾ 14) ਦੇਹ ਧਾਰੀ ਨੂੰ ਗੁਰੂ ਮੰਨਣਾ ਸੋ ਇਸ ਤਰ੍ਹਾਂ ਮਨੁੱਖ ਪਾਪਾਂ ਵਿੱਚ ਗ੍ਰਸਿਆ ਹੋਇਆ। ਇਸ ਸ੍ਰਿਸਟੀ ਵਿੱਚ ਦੁੱਖ ਭੋਗ ਰਿਹਾ ਹੈ ਅਤੇ ਆਵਾ ਗਵਨ ਦੇ ਚੱਕਰ ਵਿੱਚ ਫਸਿਆ ਹੋਇਆ ਬਾਰ-ਬਾਰ ਜੰਮਦਾ ਅਤੇ ਬਾਰ-ਬਾਰ ਮਰਦਾ ਹੈ। ਸੋ ਮਨੁੱਖ ਨੂੰ ਪਾਪਾਂ ਤੋਂ ਛੁਟਕਾਰਾ ਪਾਉਣ ਵਾਸਤੇ ਸ਼ਬਦ ਗੁਰੂ ਨਾਲ ਜੁੜਕੇ ਸ਼ਬਦ ਦੀ ਵਿਚਾਰ ਆਪਣੇ ਮਨ ਵਿੱਚ ਵਸਾਉਣੀ ਚਾਹੀਦੀ ਹੈ ਅਤੇ ਸ਼ਬਦ ਦੀ ਕਮਾਈ ਕਰਨੀ ਚਾਹੀਦੀ ਹੈ। ਆਪਣੇ ਜੀਵਨ ਨੂੰ ਗੁਰਬਾਣੀ ਅਨੁਸਾਰ ਢਾਲਣਾ ਚਾਹੀਦਾ ਹੈ। ਸ਼ਰਾਬ ਤੰਬਾਕੂ ਆਦਿਕ ਨਸ਼ਿਆਂ ਤੋਂ ਦੂਰ ਰਹਿਣਾ ਚਾਹੀਦਾ ਹੈ ਤਾਂ ਕਿ ਕਾਇਆ ਭੰਗ ਨਾ ਹੋਵੇ।

**ਕਾਮ, ਕ੍ਰੋਧ, ਕਾਇਆ ਕੋ ਗਾਲੈ॥**
**ਜਿਉਂ ਕੰਚਨ ਸੁਹਾਗਾ ਢਾਲੈ॥**

ਜਿਵੇਂ ਸੁਹਾਗਾ (ਇੱਕ ਧਾਤੂ) ਕੰਚਨ ਭਾਵ ਸੋਨੇ ਨੂੰ ਪਿਘਲਾ ਕੇ ਢਾਲ ਦਿੰਦਾ ਹੈ ਇਸੇ ਤਰ੍ਹਾਂ ਹੀ ਕਾਮ ਅਤੇ ਕ੍ਰੋਧ ਮਨੁੱਖ ਦੀ ਕਾਇਆ ਨੂੰ ਖਰਾਬ ਕਰ ਦਿੰਦੇ ਹਨ। ਹੰਕਾਰ ਮਨੁੱਖ ਨੂੰ ਪ੍ਰਭੂ ਤੋਂ ਦੂਰ ਕਰ ਦਿੰਦਾ ਹੈ। ਲੋਭ ਚੋਰੀ ਅਤੇ ਬੇਈਮਾਨੀ ਵੱਲ ਪ੍ਰੇਰਿਤ ਕਰਦਾ ਹੈ। ਮਨੁੱਖ ਸੰਸਾਰੀ ਜੀਵਾਂ ਦੇ ਮੋਹ ਵਿੱਚ ਫੱਸਕੇ ਪ੍ਰਭੂ ਨੂੰ ਭੁੱਲ ਜਾਂਦਾ ਹੈ। ਚੰਗੇ ਮਨੁੱਖ ਦਾ ਇਹ ਫਰਜ਼ ਬਣਦਾ ਹੈ ਕਿ ਉਹ ਪੰਜੇ ਵਿਕਾਰਾਂ ਤੋਂ ਰਹਿਤ ਹੋ ਕੇ ਧਰਮ ਦੀ ਕ੍ਰਿਤ ਕਰੇ ਵੰਡਕੇ ਛੱਕੇ, ਨਾਮ ਜਪੇ, ਲੋੜ ਵੇਲੇ ਲੋੜਵੰਦ ਦੀ ਸਹਾਇਤਾ ਕਰੇ, ਸ਼ਬਦ ਗੁਰੂ ਨਾਲ ਜੁੜਕੇ ਗਿਆਨ ਦੀ ਪ੍ਰਾਪਤੀ ਕਰੇ ਅਤੇ ਹੋਰਨਾਂ ਨੂੰ ਗਿਆਨ ਵੰਡਕੇ ਪ੍ਰਉਪਕਾਰ ਕਰੇ।

**(ਲੰਗਰ ਚਲੈ ਗੁਰ ਸ਼ਬਦ ਹਰਿ ਤੋਟ ਨ ਆਵੀਂ ਖਟੀਐ)**

# ਹਨੇਰੇ ਵੱਲ ਜਾ ਰਹੀ ਨਵੀਂ ਪੀੜ੍ਹੀ ਦੇ ਮੁੱਖ ਦੋਸ਼ੀ ਮਾਪੇ !

ਇੰਦਰਜੀਤ ਸਿੰਘ ਕੰਗ

ਜਿਵੇਂ ਆਮ ਹੀ ਕਿਹਾ ਜਾਂਦਾ ਹੈ ਕਿ ਬੱਚੇ ਦੇਸ਼ ਦਾ ਆਉਣ ਵਾਲਾ ਭਵਿੱਖ ਹਨ। ਇਨ੍ਹਾਂ ਨੇ ਦੇਸ਼ ਦਾ ਨਾਂ ਉੱਚਾ ਕਰਨਾ ਹੈ ਆਦਿ ਅਨੇਕਾਂ ਹੀ ਦੇਸ਼ ਜ਼ਜਬੇ ਨਾਲ ਭਰੇ ਟੋਟਕੇ ਹਨ। ਪਰ ਜੇਕਰ ਆਪਾਂ ਠੰਡੇ ਦਿਮਾਗ ਨਾਲ ਸੋਚੀਏ ਕਿ ਜਿਹੜੇ ਬੱਚੇ ਅੱਜਕੱਲ ਹਨ, ਵਾਕਿਆ ਹੀ ਦੇਸ਼ ਦਾ ਸਰਮਾਇਆ ਸਿੱਧ ਹੋ ਰਹੇ ਹਨ? ਭਵਿੱਖ ਦੇ ਇਸ ਸਰਮਾਏ ਨੂੰ ਰੋਲਣ ਵਿੱਚ ਸਮਾਜ ਜਾਂ ਮਾਪਿਆਂ ਦਾ ਕਿੰਨਾ ਕੁ ਹੱਥ ਹੈ, ਕਦੀ ਇਸ ਵੱਲ ਆਪਾਂ ਗੌਰ ਕੀਤੀ ਹੈ?

ਸਭ ਤੋਂ ਪਹਿਲਾਂ ਮਾਪਿਆਂ ਦੀ ਗੱਲ ਕੀਤੀ ਜਾਵੇ ਤਾਂ ਮੁੱਢਲੀ ਪਾਠਸ਼ਾਲਾ ਮਾਪੇ ਹੀ ਹਨ। ਜਿਸ ਤਰ੍ਹਾਂ ਦੀ ਸਿੱਖਿਆ ਆਪਾਂ ਆਪਣੇ ਬੱਚਿਆਂ ਨੂੰ ਘਰ ਵਿੱਚੋਂ ਦੇਵਾਂਗੇ, ਉਸਦਾ ਅਸਰ ਉਸਦੇ ਬਚਪਨ ਜਾਂ ਜਵਾਨੀ ਤੇ ਜਰੂਰ ਪਵੇਗਾ।

ਅੱਜ ਦੇ ਸਮੇਂ ਮੁਤਾਬਿਕ ਬੱਚਿਆਂ ਨੂੰ ਵਿਗਾੜਨ ਵਿੱਚ ਉਨ੍ਹਾਂ ਦੇ ਮਾਪਿਆਂ ਦਾ ਬਹੁਤ ਵੱਡਾ ਯੋਗਦਾਨ ਹੈ। ਸਭ ਤੋਂ ਪਹਿਲਾ ਕਾਰਨ ਹੈ ਕਿ ਅੱਜ ਦੇ ਸਮੇਂ ਵਿੱਚ ਤਕਰੀਬਨ 80 ਪ੍ਰਤੀਸ਼ਤ ਮਾਪਿਆਂ ਦੇ ਇੱਕ ਇੱਕ ਹੀ ਬੱਚਾ ਹੈ ਖਾਸ ਕਰਕੇ ਲੜਕਾ। ਉਸਨੂੰ ਹੱਦੋਂ ਵੱਧ ਲਾਡ ਤੇ ਵਾਧੂ ਦਿੱਤੀ ਸਹੂਲਤ ਹੀ ਉਸਦੇ ਵਿਗਾੜ ਦਾ ਕਾਰਨ ਬਣਦੀ ਹੈ। ਲੜਕੀਆਂ ਦੀ ਤੁਲਨਾ ਵਿੱਚ ਲੜਕੇ ਵੱਧ ਵਿਗੜ ਰਹੇ ਹਨ। ਜੇਕਰ ਆਪਾਂ ਆਪਣੇ ਆਲੇ ਦੁਆਲੇ ਹੀ ਪੰਛੀ ਝਾਤ ਮਾਰੀਏ ਤਾਂ ਜਿਸ ਘਰ ਵਿੱਚ ਲੜਕੀਆਂ ਦੇ ਨਾਲ -ਨਾਲ ਇਕਲੌਤਾ ਲੜਕਾ ਹੈ ਤਾਂ 90 ਪ੍ਰਤੀਸ਼ਤ ਲੜਕੇ ਵਿਗੜੇ ਹੋਏ ਮਿਲਣਗੇ। ਅਜਿਹੇ ਘਰਾਂ ਵਿੱਚ ਮਾਵਾਂ ਅਕਸਰ ਮੁੰਡਿਆਂ ਦੀਆਂ ਗਲਤੀਆਂ ਲੁਕਾਉਂਦੀਆਂ ਰਹਿੰਦੀਆਂ ਹਨ ਅਤੇ ਉਸ ਘਰ ਵਿੱਚ ਲੜਕੇ ਪੜ੍ਹਾਈ ਵਿੱਚ ਜ਼ੀਰੋ ਤੇ ਲੜਕੀਆਂ ਪੜ੍ਹਾਈ ਵਿੱਚ ਅੱਵਲ ਹੁੰਦੀਆਂ ਹਨ। ਇਹੀ ਕਾਰਨ ਹੈ ਕਿ ਸਾਡੇ ਬੋਰਡ/ਯੂਨੀਵਰਸਿਟੀਆਂ ਦੇ ਨਤੀਜਿਆਂ ਵਿੱਚ ਜਿਆਦਾਤਰ ਲੜਕੀਆਂ ਹੀ ਅੱਵਲ ਰਹਿੰਦੀਆਂ ਹਨ।

ਜੇਕਰ ਅੱਜ ਤੋਂ 20 ਕੁ ਸਾਲ ਪਹਿਲਾਂ ਦੀ ਗੱਲ ਕਰੀਏ ਤਾਂ ਉਸ ਸਮੇਂ, ਅੱਜ ਕੱਲ ਦੇ ਸਮੇਂ ਵਾਲੀਆਂ ਸੁੱਖ ਸਹੂਲਤਾਂ ਨਹੀਂ ਸਨ। ਕੁਝ ਲੋਕਾਂ ਕੋਲ ਸਕੂਟਰ ਜਾਂ ਟਾਵੇਂ ਟੱਲੇ ਵਿਅਕਤੀ ਪਾਸ ਹੀ ਕਾਰ ਸੀ। ਬੱਚੇ ਪੜ੍ਹਨ ਲਈ ਤੁਰ ਕੇ, ਸਾਈਕਲਾਂ ਜਾਂ ਬੱਸਾਂ ਤੇ ਸਕੂਲ, ਕਾਲਜ ਜਾਂਦੇ ਸਨ। ਬੱਚੇ ਸਕੂਲ ਕਾਲਜ ਜਾਣ ਵੇਲੇ ਮਾਪਿਆਂ ਦਾ ਡਰ ਨਾਲ ਲੈ ਕੇ ਜਾਂਦੇ ਸਨ। ਜੇਕਰ ਅੱਜ ਦੇ ਸਮੇਂ ਦੀ ਗੱਲ ਕਰੀਏ ਤਾਂ ਮਾਪੇ ਆਪਣਾ ਸਟੇਟਸ ਉੱਚਾ ਦਿਖਾਉਣ ਲਈ ਬੱਚਿਆਂ ਲਈ ਵਾਧੂ ਸੁੱਖ ਸਹੂਲਤਾਂ ਇਸ ਕਦਰ ਤੱਕ ਪ੍ਰਦਾਨ ਕਰ ਦਿੰਦੇ ਹਨ ਕਿ ਬੱਚੇ ਮਾੜੀਆਂ ਆਦਤਾਂ ਵੱਲ ਨੂੰ ਝੁਕਾਅ ਕਰਨ ਲੱਗ ਜਾਂਦੇ ਹਨ। ਅਜੇ ਬੱਚਾ ਨੌਵੀਂ ਜਾਂ ਦਸਵੀਂ ਵਿੱਚ ਹੀ ਹੁੰਦਾ ਹੈ ਮਾਪੇ ਉਸ ਨੂੰ ਖੁਦ ਮੋਟਰ ਸਾਈਕਲ ਖਾਸ ਕਰਕੇ ਬੁਲਿਟ ਮੋਟਰ ਸਾਇਕਲ ਖਰੀਦ ਕੇ ਦੇ ਦਿੰਦੇ ਹਨ, ਜਦੋਂ ਕਿ ਕਿਸੇ ਤਰ੍ਹਾਂ ਦਾ ਵਹੀਕਲ ਚਲਾਉਣ ਲਈ ਲਾਇਸੰਸ ਦੀ ਜਰੂਰਤ ਹੁੰਦੀ ਹੈ, ਲਾਇਸੰਸ ਲਈ 18 ਸਾਲ ਦੀ ਉਮਰ ਹੋਣੀ ਜਰੂਰੀ ਹੈ। ਕਾਲਜ ਤੱਕ ਪੁੱਜਦੇ ਬੱਚੇ ਦੀ ਮੰਗ ਕਾਰ ਤੱਕ ਪਹੁੰਚ ਜਾਂਦੀ ਹੈ। ਕਦੇ ਕਿਸੇ ਮਾਪੇ ਨੇ ਸੋਚਿਆ ਹੈ ਕਿ ਬੱਚਿਆਂ ਨੂੰ ਇਸ ਤਰ੍ਹਾਂ ਦੀਆਂ ਗੈਰ ਜਰੂਰੀ ਸਹੂਲਤਾਂ ਦੇ ਕੇ ਉਨ੍ਹਾਂ ਨੂੰ ਕਿਹੜੇ ਰਾਹ ਤੋਰ ਰਹੇ ਹਨ?

ਛੋਟੀ ਉਮਰ ਦੇ ਬੱਚੇ ਜਦੋਂ ਗੈਰ ਜਰੂਰੀ ਚੀਜਾਂ ਲੈ ਕੇ ਸਕੂਲ ਵਗੈਰਾ ਜਾਂਦੇ ਹਨ ਤਾਂ ਉਸਦੀ ਦੁਰਵਰਤੋਂ ਵੀ ਜਰੂਰ ਹੁੰਦੀ ਹੈ। ਉਹ ਇੱਕ ਮੋਟਰ ਸਾਇਕਲ ਜਾਂ ਸਕੂਟਰ ਉੱਤੇ ਤਿੰਨ-ਤਿੰਨ ਜਾਂ ਚਾਰ-ਚਾਰ ਬੈਠ ਕੇ ਵੱਡੇ ਵੱਡੇ ਹਾਰਨ ਮਾਰਦੇ, ਮੋਟਰ ਸਾਈਕਲਾਂ ਦੇ ਪਟਾਕੇ ਮਾਰਦੇ, ਬਜ਼ਾਰਾਂ ਵਿੱਚ ਗੇੜੇ ਲਾਉਂਦੇ ਹਨ, ਖਾਸ ਕਰਕੇ ਲੜਕੀਆਂ ਦੇ ਸਕੂਲਾਂ ਵੱਲ। ਲਾਪ੍ਰਵਾਹ ਹੋ ਕੇ ਤੇਜ਼ ਇੰਨਾ ਚਲਾਉਂਦੇ ਹਨ ਕਿ ਦੇਖਣ ਵਾਲਾ ਇੱਕ ਵਾਰੀ ਤਾਂ ਮੂੰਹ ਵਿੱਚ ਉਂਗਲਾਂ ਪਾ ਲੈਂਦਾ ਹੈ, ਪਰ ਕਹਿ ਕੁਝ ਨਹੀਂ ਸਕਦਾ, ਕਿਉਂਕਿ ਅਜਿਹੇ ਬੱਚਿਆਂ ਦੀ ਉਨ੍ਹਾਂ ਦੇ ਮਾਪਿਆਂ ਵੱਲੋਂ ਪਹਿਲਾਂ ਹੀ ਪਿੱਠ ਥਾਪੜੀ ਹੁੰਦੀ ਹੈ। ਅਜਿਹੇ ਬੱਚੇ ਕੁਝ ਕਹਿਣ ਜਾਂ ਸਿੱਖਿਆ ਦੇਣ ਵਾਲੇ ਦੇ ਗਲ ਪੈਂਦੇ ਹਨ-ਬੋਲਣ ਦੀ ਵੀ ਤਮੀਜ਼ ਨਹੀਂ ਹੁੰਦੀ। ਅੱਜ ਕੱਲ ਦੀਆਂ ਅਖ਼ਬਾਰਾਂ ਵਿੱਚ ਖਬਰਾਂ ਵਿੱਚ ਜਾਂ ਭੋਗ ਵਾਲੇ ਇਸ਼ਤਿਹਾਰਾਂ ਵਿੱਚ

ਨੌਜਵਾਨਾਂ ਦੀਆਂ ਤਸਵੀਰਾਂ ਦੀ ਤਾਦਾਦ ਵੱਧਦੀ ਹੀ ਜਾ ਰਹੀ ਹੈ। ਜਿਸਦਾ ਕਾਰਨ ਅਸੀਂ ਸਾਰੇ ਖੁਦ ਜਾਣਦੇ ਹਾਂ।

ਇਨ ਾਂ ਸਹੂਲਤਾਂ ਦੀ ਆੜ ਵਿੱਚ ਬੱਚਾ ਇੱਕ ਹੋਰ ਦਲਦਲ ਵਿੱਚ ਧਸਣ ਲੱਗ ਜਾਂਦਾ ਹੈ, ਜਿੱਥੋਂ ਉਸਦਾ ਨਿਕਲੱਣਾ ਬਹੁਤ ਮੁਸ਼ਕਿਲ ਹੋ ਜਾਂਦਾ ਹੈ। ਉਹ ਦਲਦਲ ਹੈ ਨਸ਼ਾ। ਮਾਪਿਆਂ ਵੱਲੋਂ ਦਿੱਤੀ ਜਾਂਦੀ ਬੇਲੋੜੀ ਖੁੱਲ੍ਹ ਅਤੇ ਅਣਚਾਹੀ ਸਹੂਲਤਾਂ ਦਾ ਫਾਇਦਾ ਉਠਾ ਕੇ ਬੱਚਾ ਨਸ਼ੇ ਦੀ ਲਤ ਵਿੱਚ ਗ੍ਰਸਤ ਹੋ ਜਾਂਦਾ ਹੈ।

ਜੇਕਰ ਇੱਥੇ ਪ੍ਰਸਾਸ਼ਨ ਦੀ ਗੱਲ ਕੀਤੀ ਜਾਵੇ ਤਾਂ ਲੋਕੀਂ ਇਸ ਦੀ ਸਾਰੀ ਜਿੰਮੇਵਾਰੀ ਪ੍ਰਸਾਸ਼ਨ ਸਿਰ ਪਾ ਕੇ ਵਿਹਲੇ ਹੋ ਜਾਂਦੇ ਹਨ। ਪ੍ਰੰਤੂ ਆਪਣੇ ਮਹਾਨ ਦੇਸ਼ ਅੰਦਰ ਪ੍ਰਸਾਸ਼ਨ ਦੀ ਸੁਣਦਾ ਕੌਣ ਹੈ। ਜੇਕਰ ਪੁਲਿਸ ਵਾਲਿਆਂ ਨੂੰ ਇਸ ਤਰ ਾਂ ਕਾਨੂੰਨ ਤੋੜਨ ਵਾਲਿਆਂ ਦੀ ਨਿਗਰਾਨੀ ਲਈ ਛੱਡਿਆ ਵੀ ਜਾਂਦਾ ਹੈ ਤਾਂ ਫੜੇ ਗਏ ਬੱਚਿਆਂ ਦੇ ਮਾਪੇ ਉਨ ਾਂ ਨੂੰ ਛੁਡਾਉਣ ਲਈ ਪਹਿਲਾਂ ਖੜੇ ਹੁੰਦੇ ਹਨ। ਦੂਸਰਾ ਪ੍ਰਸਾਸ਼ਨ ਵਿੱਚ ਰਾਜਨੀਤਕ ਆਗੂਆਂ ਦੀ ਦਖਲ ਅੰਦਾਜੀ ਇੰਨੀ ਵੱਧ ਗਈ ਹੈ, ਉਹ ਖੁਦ ਕਾਨੂੰਨ ਦੇ ਰਖਵਾਲੇ ਕਹਾਉਣ ਲੱਗ ਜਾਂਦੇ ਹਨ। ਬੱਚਿਆਂ ਨੂੰ ਕਾਨੂੰਨ ਅਨੁਸਾਰ ਚੱਲਣ ਦੀ ਬਜਾਏ, ਕਾਨੂੰਨ ਤੋੜਨ ਲਈ ਖੁਦ ਸ਼ਾਬਾਸ਼ੀ ਦਿੰਦੇ ਹਨ। ਕਾਰਨ ਸਪੱਸ਼ਟ ਹੈ ਕਿ ਜੇਕਰ ਪ੍ਰਸਾਸ਼ਨ ਖੁਦ ਸਹੀ ਕੰਮ ਕਰਨ ਲੱਗ ਪਿਆ ਤਾਂ ਇਨ ਾਂ ਰਾਜਨੀਤਕ ਆਗੂਆਂ ਦਾ ਵੋਟ ਬੈਂਕ ਜਾਂ ਪੁੱਛ ਖਤਮ ਹੋ ਜਾਵੇਗੀ। ਜੇਕਰ ਨਵੀਂ ਪੀੜ ੀ ਕਾਨੂੰਨ ਤੋੜੇਗੀ ਤਾਂ ਹੀ ਇਨ ਾਂ ਦੀ ਸ਼ਰਨ ਵਿੱਚ ਆਵੇਗੀ। ਇਹ ਆਪਣੀ ਚਾਲ ਵਿੱਚ ਪੂਰੀ ਤਰ ਾਂ ਕਾਮਯਾਬ ਵੀ ਹਨ।

ਮਾਪਿਆਂ ਦੀ ਆਪਣੇ ਬੱਚਿਆਂ ਪ੍ਰਤੀ ਬਹੁਤ ਵੱਡੀ ਜਿੰਮੇਵਾਰੀ ਬਣਦੀ ਹੈ ਕਿ ਉਹ ਆਪਣੇ ਬੱਚਿਆਂ ਨੂੰ ਖੁਦ ਹੀ ਸਹੀ ਸਿੱਖਿਆ ਤੇ ਸੇਧ ਦੇਣ, ਨਾ ਕਿ ਉਸ ਨੂੰ ਹਨੇਰੀ ਦੁਨੀਆਂ ਵੱਲ ਤੋਰਨ। ਬੱਚਿਆਂ ਦੀ ਵੀ ਜਿੰਮੇਵਾਰੀ ਬਣਦੀ ਹੈ ਕਿ ਉਹ ਆਪਣੇ ਮਾਪਿਆਂ ਵੱਲੋਂ ਦਿੱਤੀ ਜਾਂਦੀ ਸਹੀ ਸਿੱਖਿਆ ਨੂੰ ਅਪਣਾਉਣ ਅਤੇ ਉਸਤੇ ਅਮਲ ਕਰਨ। ਨਵੀਂ ਪੀੜ ੀ ਨੂੰ ਆਪਣੇ ਮਾਪਿਆਂ ਪ੍ਰਤੀ ਇਹ ਗੱਲ ਜਰੂਰ ਧਿਆਨ ਵਿੱਚ ਰੱਖਣੀ ਚਾਹੀਦੀ ਹੈ ਕਿ ਬੇਟੇ ਦੁਆਰਾ ਬਾਪ ਦੀ ਅਰਥੀ ਨੂੰ ਮੋਢਾ ਦੇਣਾ ਤਾਂ ਉਸਦਾ ਨੈਤਿਕ ਫਰਜ਼ ਹੁੰਦਾ ਹੈ, ਜੇਕਰ ਬਾਪ ਦੁਆਰਾ ਆਪਣੇ ਬੇਟੇ ਦੀ ਅਰਥੀ ਨੂੰ ਮੋਢਾ ਦੇਣਾ ਪੈ ਜਾਵੇ ਤਾਂ ਉਸਤੋਂ ਵੱਧ ਮਾੜੀ ਕਿਸਮਤ ਵਾਲਾ ਹੋਰ ਕੋਈ ਨਹੀਂ ਹੁੰਦਾ। ਲੋੜ ਹੈ ਮਾਪਿਆਂ ਨੂੰ ਖੁਦ ਇਸ ਪ੍ਰਤੀ ਸੁਚੇਤ ਹੋਣ ਦੀ, ਉਨ ਾਂ ਨੂੰ ਸਹੀ ਰਸਤੇ ਪਾਉਣ ਦੀ, ਨਹੀਂ ਤਾਂ ਇਹ ਨਵੀਂ ਪੀੜ ੀ ਅਜਿਹੀ ਦਲਦਲ ਵਿੱਚ ਖੁਭਦੀ ਜਾ ਰਹੀ ਹੈ, ਜਿੱਥੋਂ ਇਸਨੂੰ ਕੱਢਣਾ ਬਹੁਤ ਮੁਸ਼ਕਿਲ ਹੋ ਜਾਵੇਗਾ। ਅਤੇ ਆਉਣ ਵਾਲੀਆਂ ਨਸਲਾਂ ਸਾਨੂੰ ਕਦੇ ਮੁਆਫ ਨਹੀਂ ਕਰਨਗੀਆਂ। ਰੱਬ ਖੈਰ ਕਰੇ।

*98558-82722*

—0—

## ਖਤਰਾ

ਹਰਬੰਸ ਸਿੰਘ ਸ਼ਾਨ

ਆਲਮ ਹੋਇਆ ਚੁਫੇਰੇ ਖਤਰਿਆਂ ਦਾ,
ਜਿੱਧਰ ਦੇਖੋ ਦਿੰਦਾ ਦੀਦਾਰ, ਖਤਰਾ।
ਧਰਤੀ, ਪੌਣ, ਪਾਣੀ ਹੋਏ ਜ਼ਹਿਰੀਲੇ,
ਹੋਂਦ ਕੁਦਰਤੀ ਨੂੰ ਬੇਸ਼ੁਮਾਰ, ਖਤਰਾ।
ਪੱਛੋਂ ਵਾਂਗ ਹਨੇਰੀ ਦੇ ਧੂੜ ਪੁੱਟੇ,
ਸਾਡੇ ਦੇਵੇ ਨਾ ਵਸਤਰ ਉਤਾਰ, ਖਤਰਾ।
ਮੂੰਹ ਟੱਡੀ ਖੜਾ ਅਜਗਰ ਨਸ਼ਿਆਂ ਦਾ,
ਨਵੀਂ ਨਸਲ ਨਾ ਜਾਵੇ ਡਕਾਰ, ਖਤਰਾ।
ਐਨਾ ਮਿਆਰ ਗਿਰ ਗਿਆ ਮਿੱਤਰਤਾ ਦਾ,
ਹੁਣ ਯਾਰ ਨੂੰ ਜਾਪਦਾ ਯਾਰ, ਖ਼ਤਰਾ।
ਘਰ ਵਿੱਚ ਨਹੀਂ ਇਨ੍ਹਾਂ ਤੋਂ ਸਾਂਭ ਹੁੰਦੀ,
ਰੌਲਾ ਪਾਉਂਦੇ ਨੇ ਪੱਗ ਨੂੰ ਬਾਹਰ, ਖ਼ਤਰਾ।
ਖ਼ੁਦ ਆਪ ਸਰਕਾਰ ਹੈ ਅੱਤਵਾਦੀ,
ਅੱਤਵਾਦ ਤੋਂ ਦੱਸੇ ਸਰਕਾਰ, ਖ਼ਤਰਾ।
ਵਪਾਰੀਕਰਣ ਹੋ ਗਿਆ ਵਿਦਿਆ ਦਾ,
ਕਰੂ ਵਿਚਾਰੀ ਕਿਵੇਂ ਪਰਉਪਕਾਰ, ਖ਼ਤਰਾ।
ਬਣੇ ਅਮੀਰ ਵਿਰਸੇ ਸਭਿਆਚਾਰ ਦੇ ਲਈ,
ਗੰਦੇ ਗੀਤ, ਗਾਇਕ ਕਲਾਕਾਰ, ਖ਼ਤਰਾ।
ਨਸਲ ਵਿਗੜਕੇ ਮਾਨਵ ਤੋਂ ਬਣੇ ਦਾਨਵ,
ਔਰਤ ਜਾਤ ਲਈ ਸ਼ਰੇਬਜ਼ਾਰ ਖ਼ਤਰਾ।
ਜਾਤੀਵਾਦ, ਮਜ਼ਬ, ਫਿਰਕੂ ਸੋਚ ਕਾਰਨ,
ਆਈ ਮਨੁੱਖਤਾ ਵਿੱਚ ਦਰਾਰ ਖ਼ਤਰਾ।
ਲੀਡਰ ਚੋਰ ਉੱਚਕੇ ਘੋਟਾਲਾ ਛਾਪ ਹੋਏ,
ਫੈਲਿਆ ਪਲੇਗ ਵਾਂਗੂੰ ਭ੍ਰਿਸ਼ਟਾਚਾਰ ਖ਼ਤਰਾ।
"ਸ਼ਾਨ" ਲੱਭੀਏ ਹੱਲ ਇਨ੍ਹਾਂ ਖਤਰਿਆਂ ਦਾ,
ਕਿਤੇ ਜਾਣ ਨਾ ਦੁਨੀਆ ਸੰਘਾਰ ਖ਼ਤਰਾ।

# ਜ਼ਿੰਦਗੀ ਦਾ ਮਨੋਰਥ ਤੇ ਬਦਲ ਰਹੀਆਂ ਰਸਮਾਂ

*ਸ਼ਮਸ਼ੇਰ ਸਿੰਘ*
*ਡਿਪਟੀ ਕੰਟਰੋਲਰ ਵਿੱਤ ਤੇ ਲੇਖਾ (ਰਿਟਾ)*

ਕਿਹਾ ਜਾਂਦਾ ਹੈ ਕਿ ਜੀਵ ਨੂੰ ਚੁਰਾਸੀ ਲੱਖ ਜੂਨੀਆਂ ਦੇ ਲੰਬੇ ਸਫਰ ਉਪਰੰਤ ਇਨਸਾਨੀ ਜਾਮਾ ਪ੍ਰਾਪਤ ਹੁੰਦਾ ਹੈ। ਪ੍ਰਭੂ ਪ੍ਰਮਾਤਮਾ ਦੀ ਭਗਤੀ ਅਤੇ ਨੇਕ ਕੰਮ ਕਰਕੇ ਪ੍ਰਮਾਤਮਾ ਵਿੱਚ ਪਾਣੀ ਤਰ੍ਹਾਂ ਪਾਣੀ ਲੀਨ ਹੋ ਜਾਣ ਲਈ ਇਹ ਇਕ ਸੁਨਿਹਰੀ ਅਵਸਰ ਹੈ।

ਭਾਰਤੀ ਸੰਸਕ੍ਰਿਤੀ ਅਨੁਸਾਰ ਵਿਆਹ ਸ਼ਾਦੀ ਇਕ ਪਵਿੱਤਰ ਸੰਜੋਗ ਹੈ। ਲੜਕੀ ਦੇ ਮਾਪੇ ਆਪਣੇ ਨਜ਼ਦੀਕੀ ਰਿਸ਼ਤੇਦਾਰਾਂ ਦੀ ਮਦਦ ਨਾਲ ਲੜਕੀ ਲਈ ਯੋਗ ਵਰ ਲੱਭ ਕੇ, ਲੜਕੇ ਵਾਲਿਆਂ ਦੇ ਘਰ ਜਾ ਕੇ ਇਕ ਰੁਪਈਆ ਰੱਖ ਕੇ ਪ੍ਰਵਾਰਕ ਸਾਂਝ ਬਣਾਇਆ ਕਰਦੇ ਸਨ ਜੋ ਕਿ ਲੰਬੇ ਸਮੇਂ ਤੱਕ ਚਲਦੀ ਸੀ। ਕਿਹਾ ਜਾਂਦਾ ਸੀ ਕਿ ਲੜਕੀ ਦਾ ਰੁਪਈਆ ਰੱਖ ਕੇ ਆਏ ਹਾਂ। ਸਾਦੇ ਤੇ ਘੱਟ ਖਰਚੇ ਵਾਲੇ ਇਸ ਸਮਾਗਮ ਉਪਰੰਤ ਸਮਾਂ ਤੈਅ ਕਰਕੇ ਲੜਕੀ ਵਾਲਿਆਂ ਵਲੋਂ ਵਿਆਹ ਦੀ ਚਿੱਠੀ ਤੋਰ ਦਿੱਤੀ ਜਾਂਦੀ ਸੀ। ਲੜਕੀ ਪਰਨਾਉਣ ਲਈ ਲੜਕੇ ਵਾਲਿਆਂ ਨੂੰ ਬਰਾਤ ਦੀ ਸ਼ਕਲ ਵਿੱਚ ਆਪਣੇ ਘਰ ਬੁਲਾਉਣ ਦਾ ਇਹ ਸੱਦਾ ਹੁੰਦਾ ਸੀ। ਲੜਕੇ ਵਾਲੇ ਆਪਣੇ ਰਿਸ਼ਤੇਦਾਰ ਸਬੰਧੀਆਂ ਦੀ ਬਰਾਤ ਲੈ ਕੇ ਲੜਕੀ ਵਿਆਹ ਕੇ ਡੋਲੀ ਲੈ ਜਾਇਆ ਕਰਦੇ ਸਨ। ਲੜਕੀ ਵਾਲਿਆਂ ਵਲੋਂ ਇਹ ਕੰਨਿਆ ਦਾਨ ਹੁੰਦਾ ਸੀ। ਮੂੰਹ ਅੱਡ ਕੇ ਕੁੱਝ ਮੰਗਿਆ ਨਹੀਂ ਸੀ ਜਾਂਦਾ। ਚਾਦਰ ਦੇਖ ਕੇ ਪੈਰ ਪਸਾਰੇ ਜਾਂਦੇ ਸਨ। ਜੀਵਨ ਆਪਣੀ ਚਾਲ ਤੁਰਿਆ ਰਹਿੰਦਾ ਸੀ। ਦਾਨ ਵਿੱਚ ਕੰਨਿਆਂ ਪ੍ਰਾਪਤ ਕਰਨ ਉਪਰੰਤ ਲੜਕੇ ਵਾਲੇ ਆਪਣੇ ਘਰ ਜਾ ਕੇ ਪੁੰਨ ਦਾਨ ਕਰਕੇ, ਦਾਨ ਵਿੱਚ ਪ੍ਰਾਪਤ ਕੀਤੀ ਕੰਨਿਆਂ ਦਾ ਬੋਝ ਆਪਣੇ ਸਿਰੋਂ ਲਾਹੁਣਾ ਆਪਣਾ ਫਰਜ਼ ਸਮਝਦੇ ਸਨ।

ਅੱਜ ਸਮੇਂ ਉਲਟੀ ਚਾਲ ਨੇ ਇਨਸਾਨ ਨੂੰ ਆਵਾਗੌਣ ਦੇ ਚੱਕਰ ਵਿੱਚ ਪਾ ਦਿੱਤਾ ਹੈ। ਪੁਰਾਣੀ ਸੰਸਕ੍ਰਿਤੀ ਦੀ ਗਰਦਨ 'ਤੇ ਪੈਰ ਰੱਖ ਕੇ ਵਿਆਹ ਦੇ ਪਵਿੱਤਰ ਸੰਜੋਗ ਨੂੰ ਇਕ ਬਹੁਤ ਗੁੰਝਲਦਾਰ, ਵਿਉਪਾਰਕ ਤੇ ਕੰਗਾਲ ਕਰ ਦੇਣ ਵਾਲੀ ਘਟਨਾ ਬਣਾ ਕੇ ਰੱਖ ਦਿੱਤਾ ਹੈ। ਵਿਆਹ ਹੋਣ ਤੱਕ ਕਿੰਨੀਆਂ ਹੀ ਫਜ਼ੂਲ ਰਸਮਾਂ ਨੇ ਜਨਮ ਲੈ ਲਿਆ ਹੈ। ਸਾਰੀਆਂ ਰਸਮਾਂ ਅਕਸਰ ਲੜਕੀ ਵਾਲਿਆਂ ਦੇ ਖਰਚੇ ਤੇ ਅਨੰਦਿਤ ਹੁੰਦੀਆਂ ਹਨ। ਲੜਕਾ ਤੇ ਲੜਕੀ ਨੂੰ ਦੇਖਣ ਤੇ ਪਸੰਦ ਕਰਨ ਵੇਲੇ ਬਹੁਤ ਇਕੱਠ ਕੀਤੇ ਜਾਂਦੇ ਹਨ। ਉਪਰੰਤ ਸ਼ਗਨ ਪੈਣ ਸਮੇਂ ਵੀ ਭਾਰੀ ਇਕੱਠ ਲਈ ਮੇਜ਼ਬਾਨੀ ਵੀ ਲੜਕੀ ਵਾਲਿਆਂ ਦੇ ਸਿਰ ਹੁੰਦੀ ਹੈ। ਸਾਰਿਆਂ ਦੀਆਂ ਵਡਿਆਈਆਂ ਤੇ ਹੋਰ ਖਰਚਾ ਲੜਕੇ ਵਾਲਿਆਂ ਦੀਆਂ ਹਦਾਇਤਾਂ ਅਨੁਸਾਰ ਕੀਤੇ ਜਾਂਦੇ ਹਨ। ਲੜਕੇ ਵਾਲੇ ਹਦਾਇਤਾਂ ਕਰਦੇ ਹਨ ਕਿ ਇਹ ਰਸਮ ਇੱਥੇ ਤੇ ਇਸ ਤਰ੍ਹਾਂ ਹੋਣੀ ਚਾਹੀਦੀ ਹੈ।

ਵਿਆਹ ਲੜਕੇ ਵਾਲਿਆਂ ਦੀ ਪਸੰਦ ਦੇ ਮੈਰਿਜ ਪੈਲੇਸ ਵਿੱਚ ਹੋਵੇ ਜੋ ਕਿ ਉਨ੍ਹਾਂ ਦੇ ਦੌਲਤਖਾਨੇ ਦੇ ਨੇੜੇ ਹੋਵੇ ਤਾਂ ਕਿ ਬਰਾਤ, ਬਿਨਾ ਖਰਚਾ ਕੀਤੇ ਘਰੋਂ ਨਿਕਲੇ ਕੇ ਝੱਟ ਪਟ ਮੈਰਿਜ਼ ਪੈਲੇਸ ਵਿੱਚ ਜਾ ਵੜੇ। ਲੜਕੀ ਵਾਲੇ ਵਿਆਹ ਤੇ ਖਰਚਾ ਭਾਵੇਂ ਕਰਜ਼ਾ ਚੁੱਕ ਕੇ ਕਿਉਂ ਨਾ ਕਰਨ। ਇਹ ਉਹ ਜਾਨਣ ਪਰ ਸੇਵਾ ਵਿੱਚ ਕੋਈ ਕਮੀ ਨਹੀਂ ਹੋਣੀ ਚਾਹੀਦੀ। ਇਸ ਤਰ੍ਹਾਂ ਅਕਸਰ ਲੜਕੇ ਵਾਲੇ ਆਪਣਾ ਉੱਲੂ ਸਿੱਧਾ ਕਰਨ ਦੇ ਰੌ ਵਿੱਚ ਹੁੰਦੇ ਹਨ। ਉਨ੍ਹਾਂ ਦੀਆਂ ਹਦਾਇਤਾਂ ਅਨੁਸਾਰ ਲੜਕੀ ਵਾਲੇ ਉਨ੍ਹਾਂ ਦੇ ਦੌਲਤਖਾਨੇ ਦੇ ਨੇੜੇ ਮੈਰਿਜ ਪੈਲੇਸ ਬੁੱਕ ਕਰਦੇ ਹਨ ਅਤੇ ਆਪ ਆਪਣੇ ਰਿਸ਼ਤੇਦਾਰਾਂ ਸਮੇਤ ਬਰਾਤ ਦੀ ਆਉ ਭਗਤ ਲਈ ਪੁੱਜਦੇ ਹਨ। ਲੜਕੇ ਵਾਲਿਆਂ ਦੀ ਬਰਾਤ ਮੈਰਿਜ ਪੈਲੇਸ ਵਿੱਚ ਇਸ ਤਰ੍ਹਾਂ ਪਹੁੰਚਦੀ ਹੈ ਜਿਵੇਂ ਪਹਿਲਾਂ ਹਮਲਾਵਰ ਆਇਆ ਕਰਦੇ ਸਨ। ਇਹੋ ਜਿਹੇ ਮੌਕਿਆਂ ਤੇ ਭਾਰੀ ਇਕੱਠ ਵੇਖਣ ਨੂੰ ਮਿਲਦੇ ਹਨ। ਇਧਰੋਂ ਉਧਰੋਂ ਐਰਾ-ਵੈਗਰਾ ਤੇ ਨੱਥੂ-ਖੈਰਾ ਵੀ ਆ ਕੇ ਲੁਤਫ ਲੈਂਦੇ ਹਨ। ਛੋਟੇ ਬੱਚੇ ਵੀ ਬਰਾਤੀ ਹੁੰਦੇ ਹਨ ਜੋ ਇਨ੍ਹਾਂ ਖਾਂਦੇ ਨਹੀਂ ਜਿੰਨਾ ਬਰਬਾਦ ਕਰਦੇ ਹਨ। ਸ਼ਰਾਰਤੀ ਬੱਚੇ ਸੋਢੇ ਦੀਆਂ ਬੋਤਲਾਂ ਚੁੱਕੇ-ਚੁੱਕ ਕੇ ਇਕ

ਦੂਜੇ ਦੇ ਮਗਰ ਭੱਜਦੇ ਤੇ ਮਾਰਦੇ ਦੇਖੇ ਜਾ ਸਕਦੇ ਹਨ। ਘਰ ਦਾ ਉਨ੍ਹਾਂ ਨੂੰ ਕੋਈ ਇਸ ਕਰਕੇ ਨਹੀਂ ਵਰਜਦਾ ਕਿ ਅੱਗ ਜਦੋਂ ਕਿਸੇ ਹੋਰ ਦੇ ਘਰ ਲੱਗੀ ਹੋਵੇ ਤਾਂ ਬਸੰਤ ਸਮਝੀ ਜਾਂਦੀ ਐ। ਉਸ ਨੂੰ ਬੁਝਾਉਣ ਦੀ ਕੋਈ ਲੋੜ ਨਹੀਂ ਸਮਝੀ ਜਾਂਦੀ। ਇਨ੍ਹਾਂ ਪੈਲੇਸਾਂ ਵਿੱਚ ਹੋਰ ਰਹੀਆਂ ਚੋਰੀਆਂ ਦੀਆਂ ਖਬਰਾਂ ਅਖਬਾਰਾਂ ਵਿੱਚ ਪੜ੍ਹਨ ਨੂੰ ਅੱਜ ਕਲ ਆਮ ਮਿਲ ਰਹੀਆਂ ਹਨ।

ਇੱਥੇ ਹੀ ਬੱਸ ਨਹੀਂ, ਕਈ ਵਾਰੀ ਦਾਜ ਦੀ ਭੁੱਖ ਵਾਲੇ ਕਿਟਾਣੂਆਂ ਨਾਲ ਹਲਕੇ ਹੋਏ ਲੋਕ ਨਵੀਂ ਵਿਆਹੀ ਦਾ ਜਿਊਣਾ ਵੀ ਔਖਾ ਕਰ ਦਿੰਦੇ ਹਨ ਇਨ੍ਹਾਂ ਦੀ ਗਿਣਤੀ ਦਿਨ ਬ ਦਿਨ ਵਧਦੀ ਜਾ ਰਹੀ ਹੈ। ਜਦੋਂ ਨੌਬਤ ਤਲਾਕ ਤੱਕ ਪਹੁੰਚ ਜਾਵੇ ਤਾਂ ਕਰਿਆ ਕੱਤਰਿਆ ਖੂਹ ਵਿੱਚ ਪੈ ਜਾਂਦਾ ਐ। ਦੁਬਾਰਾ ਫੇਰ ਲੜਕੀ ਮਾਪਿਆਂ ਲਈ ਸਿਰ ਦਰਦੀ ਬਣ ਜਾਂਦੀ ਹੈ। ਚਿੰਤਾ ਚਿਖਾ ਬਰਾਬਰ ਹੁੰਦੀ ਹੈ ਤੇ ਚਿੰਤਾ ਦਾ ਅਸਰ ਇਨਸਾਨੀ ਦਿਲ ਦਿਮਾਗ ਤੇ ਹੁੰਦਾ ਹੈ। ਇਸ ਤਰ੍ਹਾਂ ਦੇ ਵਰਤਾਰੇ ਤੋਂ ਤਾਂ ਇੰਜ ਲਗਦਾ ਹੈ ਜਿਵੇਂ ਕਿ ਲੜਕੀ ਵਾਲਿਆਂ ਨਾਲ ਕਿਸੇ ਪੁਰਾਣੀ ਦੁਸ਼ਮਣੀ ਦਾ ਬਦਲਾ ਲਿਆ ਜਾ ਰਿਹਾ ਹੁੰਦਾ ਹੈ। ਉਹ ਦੰਦਾਂ ਵਿੱਚ ਜੀਭ ਲੈ ਕੇ ਇਹ ਸਾਰਾ ਕੁੱਝ ਇਸ ਲਈ ਬ੍ਰਦਾਸ਼ਤ ਕਰੀ ਜਾਂਦੇ ਹਨ ਕਿ ਉਨ੍ਹਾਂ ਦੇ ਘਰ ਧੀ ਜੰਮ ਪਈ ਸੀ। ਉਨ੍ਹਾਂ ਦਾ ਇਹੋ ਕਸੂਰ ਹੈ। ਲੜਕੇ ਵਾਲੇ ਸ਼ਹਿਨਸ਼ਾਹਾਂ ਵਾਲਾ ਰੋਲ ਇਸ ਕਰਕੇ ਅਦਾ ਕਰਦੇ ਹਨ ਕਿਉਂਕਿ ਉਨ੍ਹਾਂ ਕੋਲ ਪ੍ਰਮਾਤਮਾ ਦੀ ਬਖਸ਼ੀ ਹੋਈ ਪੁੱਤਰ ਦੀ ਦਾਤ ਹੈ। ਸਰਬੱਤ ਦੇ ਭਲੇ, ਜਿਓ ਅਤੇ ਜਿਊਣ ਦਿਓ ਵਾਲੀ ਕੋਈ ਗੱਲ ਨਹੀਂ।

ਅਕਸਰ ਪ੍ਰਚਾਰ ਕੀਤਾ ਜਾਂਦਾ ਹੈ ਕਿ ਲੜਕੇ ਅਤੇ ਲੜਕੀ ਵਿੱਚ ਕੋਈ ਫਰਕ ਨਹੀਂ। ਮਹਾਨ ਇਸਤਰੀ ਸ਼ਖਸੀਅਤ ਦੀਆਂ ਫੋਟੋਆਂ ਲਾ ਕੇ ਮਿਸਾਲਾਂ ਦਿੱਤੀਆਂ ਜਾਂਦੀਆਂ ਹਨ। ਵਿਚਾਰ ਕਰਨ ਤੋਂ ਪਤਾ ਚਲਦਾ ਹੈ ਕਿ ਧੀ ਵਾਲੇ ਆਰਥਿਕ ਤੇ ਸਮਾਜਿਕ ਤੌਰ ਤੇ ਕਿੰਨੇ ਥੱਲੇ ਲੱਗ ਜਾਂਦੇ ਹਨ। ਕਰਜ਼ਾ ਚੁੱਕ ਕੇ ਔਖੇ ਹੁੰਦੇ ਹਨ ਤੇ ਕਈ ਵਾਰੀ ਖਾਰਾ ਖੂਹ ਭਰਨ ਵਿੱਚ ਅਸਮਰਥ ਹੋ ਜਾਂਦੇ ਹਨ। ਕਈ ਵਾਰੀ ਇਹ ਸੋਚਣ ਲਈ ਮਜਬੂਰ ਹੋ ਜਾਂਦੇ ਹਨ ਕਿ "ਮੰਦਾ ਕਿਉਂ ਜੀਵੇ ਜੇ ਚੰਗਾ ਜੀਊ ਨ ਸਕੀਦਾ।" ਇਸ ਤਰ੍ਹਾਂ ਉਹ ਭਰੂਣ ਹਤਿਆ ਵਰਗੇ ਪਾਪਾਂ ਦੇ ਭਾਗੀ ਬਣਦੇ ਹਨ। ਲੜਕੇ ਵਾਲਿਆਂ ਦਾ ਸ਼ਹਿਨਸ਼ਾਹੀ ਵਤੀਰਾ ਵੀ ਇਕ ਪਾਪ ਹੈ। ਇਸ ਤਰ੍ਹਾ ਦੇ ਵਿਹਾਰ ਕਾਰਨ ਉਹ ਆਵਾਗੌਣ ਦੀਆਂ ਜੰਜੀਰਾਂ ਵਿੱਚ ਜਕੜੇ ਜਾ ਰਹੇ ਹਨ। ਜ਼ਿੰਦਗੀ ਦੇ ਮਨੋਰਥ ਦੀ ਪ੍ਰਾਪਤੀ ਵਿੱਚ ਦੋਵੇਂ ਪਛੜ ਜਾਂਦੇ ਹਨ।

ਅੱਜ ਲੋੜ ਹੈ ਇਨ੍ਹਾਂ ਰਸਮਾਂ ਨੂੰ ਪਿਛੋਕੜ ਦੀ ਤਰ੍ਹਾਂ ਸਾਦੇ ਤੇ ਪਵਿੱਤਰ ਬਣਾਉਣ ਦੀ। ਵਿਆਹ, ਬਹੁਤੇ ਇਕੱਠਾਂ ਤੇ ਖਰਚਿਆਂ ਤੋਂ ਬਿਨਾਂ ਬੜੀ ਸਫਲਤਾ ਨਾਲ ਕੀਤੇ ਜਾ ਸਕਦੇ ਹਨ। ਬਹੁਤੇ ਡੂੰਮਾਂ ਤੋਂ ਢੱਡ ਨਹੀਂ ਵਜਦੀ। ਮੁਕਤੀ ਦੀ ਪ੍ਰਾਪਤੀ ਲਈ ਬੜੇ ਲੰਬੇ ਸਮੇਂ ਬਾਅਦ ਮਿਲੇ ਇਸ ਜੀਵਨ ਦੀ ਸਹੀ ਵਰਤੋਂ ਕਰਕੇ ਨਰ ਵਿਚੋਂ ਹੀ ਨਰਾਇਣ ਦੇ ਦਰਸ਼ਨ ਕਰਨ ਦੀ ਲੋੜ ਹੈ। ਜ਼ਿੰਦਗੀ ਦਾ ਮਨੋਰਥ ਦੂਜਿਆਂ ਨੂੰ ਤੰਗ ਪ੍ਰੇਸ਼ਾਨ ਕਰਨਾ ਨਹੀਂ, ਸਗੋਂ ਸਾਹ ਲੈਣ ਲਈ ਆਕਸੀਜਨ ਹੋਰਾਂ ਲਈ ਵੀ ਰਹਿਣ ਦੇਣਾ ਚਾਹੀਦਾ ਹੈ। ਇਹ ਸੰਸਾਰ ਇਕ ਯਾਤਰੀ ਨਿਵਾਸ ਹੈ, ਪੱਕੇ ਤੌਰ 'ਤੇ ਇੱਥੇ ਰਹਿਣ ਦਾ ਪ੍ਰਬੰਧ ਸਿਰਜਣਹਾਰ ਨੇ ਕਿਸੇ ਦਾ ਵੀ ਨਹੀਂ ਕੀਤਾ। ਕਰ ਭਲਾ ਸੋ ਹੋ ਭਲਾ, ਇਕ ਸਚਾਈ ਹੈ ਇਸ ਨੂੰ ਸਮਝਣ ਦੀ ਲੋੜ ਹੈ।

—0—

*ਸਫਾ 29 ਦਾ ਬਾਕੀ*

ਸਾਰੀ ਜ਼ਿੰਮੇਵਾਰੀ ਆਪ ਹੀ ਆਪਣੇ ਸਿਰ ਲੈ ਲੈਣੀ ਹੈ।

"ਤੁਮ ਮਾਤ ਪਿਤਾ ਹਮ ਬਾਰਿਕ ਤੇਰੇ॥" ਅਨੁਸਾਰ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਕੇਵਲ ਸਾਡੇ ਗੁਰੂ ਹੀ ਨਹੀਂ ਸਾਡੇ ਮਾਂ ਬਾਪ ਵੀ ਹਨ। ਸੋ ਜਿਵੇਂ ਮਾਂ ਬਾਪ ਨੂੰ ਬੱਚੇ ਦੀ ਹਰ ਜ਼ਰੂਰਤ ਦਾ ਖ਼ੁਦ ਹੀ ਪਤਾ ਹੁੰਦਾ ਹੈ ਇਸੇ ਤਰ੍ਹਾਂ ਉਹ ਵੀ ਆਪਣੇ ਪਿਆਰਿਆਂ ਦਾ ਆਪੇ ਹੀ ਧਿਆਨ ਰੱਖਦੇ ਹਨ। ਬਸ਼ਰਤੇ ਕਿ ਸਾਡਾ ਪਿਆਰ ਉਹਨਾਂ ਨਾਲ ਸਦੀਵੀ ਹੋਵੇ, ਵਕਤੀ ਨਾ ਹੋਵੇ, ਗਰਜ਼ ਪੂਰੀ ਕਰਨ ਤੱਕ ਹੀ ਸੀਮਤ ਨਾ ਹੋਵੇ। ਉਹ ਤਾਂ ਸਾਡੇ ਅੰਦਰ ਦੀਆਂ ਸਭ ਜਾਣਦੇ ਹਨ ਕਿਉਂਕਿ ਉਹ ਸਾਡੇ ਅੰਦਰ ਹੀ ਤਾਂ ਬਿਰਾਜਮਾਨ ਹਨ। ਕੇਵਲ ਲੋੜ ਹੈ- ਆਪਣੇ ਮਨ ਦੇ ਭਾਂਡੇ ਨੂੰ, ਵਿਸ਼ੇ ਵਿਕਾਰਾਂ ਤੇ ਹਉਮੈਂ ਤੋਂ ਖਾਲੀ ਕਰਨ ਦੀ, ਆਪਣੇ ਅੰਦਰ ਝਾਤੀ ਮਾਰਨ ਦੀ, ਉਸ ਨਾਲ ਸੱਚਾ ਪਿਆਰ ਪਾਉਣ ਦੀ ਅਤੇ ਉਸ ਵਲੋਂ ਦਿੱਤੀਆਂ ਦਾਤਾਂ ਲਈ ਸ਼ੁਕਰਾਨਾ ਕਰਨ ਦੀ।

*604-496-4967* *ਸਰੀ-ਕੈਨੇਡਾ*

ਭਾਈ ਦਿੱਤ ਸਿੰਘ ਪੱਤ੍ਰਿਕਾ
ਲਈ ਵਿਸ਼ੇਸ਼

# ਵਿਅੰਗ ਚੌਕੇ

ਪ੍ਰੋ: ਜਸਵੰਤ ਸਿੰਘ ਕੈਲਵੀ
9878381474

### ❀ ਕਮਜ਼ੋਰ ਰੁਪਈਆ ❀

ਡਾਲਰ, ਪੌਂਡ ਹਨ ਤਕੜੇ ਮਜ਼ਬੂਤ ਵਾਹ ਵਾਹ!
ਕਿਉਂ ਹੈ ਸਾਡਾ ਰੁਪਈਆ ਕਮਜ਼ੋਰ, ਲਿੱਸਾ?
ਦੇਸੀ ਘਿਉ ਖਵਾਓ ਤੇ ਕਰੋ ਤਕੜਾ,
ਸਾਰੇ ਰਲਕੇ ਏਹਦੇ ਵਿੱਚ ਪਾਓ ਹਿੱਸਾ।
ਅਰਥ ਸ਼ਾਸਤਰੀ ਮਨਮੋਹਨ ਜੀ! ਦੱਸਦੇ ਕੀ?
ਪੁੱਛੋ ਏਹਨਾਂ ਤੋਂ, ਇਹ ਹੈ ਕੀ ਕਿੱਸਾ?
ਸਾਨੂੰ ਕੈਲਵੀ ਸਮਝੈ ਨਾ ਕੋਈ ਆਵੇ,
ਕਿਉਂ ਇਹ ਲੁੜ੍ਹਕਿਆ, ਡਿੱਗਿਆ ਤੇ ਫਿੱਸਾ?

### ❀ ਭੁਕਾਨੇ ❀

ਲੱਸੀ ਆਪਣੀ ਨੂੰ ਖੱਟਾ ਕੌਣ ਕਹਿੰਦੈ,
ਸਾਰੇ ਲੱਭਦੇ ਦੋਸ਼ ਬੇਗਾਨਿਆਂ 'ਚ,
ਮਹਾਂਮੂਰਖਾਂ ਨੂੰ ਮੂਰਖ ਕੌਣ ਆਖੇ?
ਉਹ ਤਾਂ ਖੁਦ ਨੂੰ ਸਮਝਦੇ ਦਾਨਿਆਂ 'ਚ,
ਧਰਮ ਗੁਰੂ ਨਹੀਂ ਉਹਨੂੰ ਚੰਡਾਲ ਸਮਝੋ,
ਜਿਹੜਾ ਵੰਡੇ ਮਨੁੱਖਤਾ ਨੂੰ ਖਾਨਿਆਂ 'ਚ,
ਹਵਾ ਵਿੱਚ ਉੱਡਦੇ ਵੇਖ! ਕੈਲਵੀ ਤੂੰ,
ਹਵਾ ਭਰੀ ਹੈ ਜਿਹਨਾ ਭੁਕਾਨਿਆਂ 'ਚ,

### ❀ ਸੇਵਾ ਦੇਸ਼ ਦੀ ❀

ਸੇਵਾ ਦੇਸ਼ ਦੀ ਭਲਾਂ ਹੈ ਕੀ ਔਖੀ?
ਭਾਸ਼ਨ ਝਾੜ ਤੇ ਲਾਰੇ ਲਗਾਈ ਜਾ ਤੂੰ,
'ਅਸੀਂ ਕਰਾਂਗੇ ਦੁਸ਼ਮਣ ਦੇ ਸਿਰ ਖੱਟੇ'
ਗਲਤ ਮੁਹਾਵਰੇ, ਭਾਰੇ, ਲਗਾਈ ਜਾ ਤੂੰ,
ਸਿੱਕਾ ਵਿੱਦਵਤਾ ਦਾ ਮੰਨਣ ਲੋਕ ਤੇਰਾ,
ਤੋੜ ਅੰਬਰੋਂ ਤਾਰੇ, ਲਗਾਈ ਜਾ ਤੂੰ,
ਬੂੰਦ ਪਾਣੀ ਦੀ ਮਿਲੇ ਨਾ ਕੈਲਵੀ,
ਪਰ, ਚੌਂਕਾਂ ਵਿੱਚ ਫੁਹਾਰੇ, ਲਗਾਈ ਜਾ ਤੂੰ।

### ❀ ਧਰਵਾਸ ❀

ਵਲ-ਛਲ ਫ਼ਰੇਬ ਦੀ ਭਰੀ ਦੁਨੀਆ,
ਇੱਕ ਦੂਜੇ ਨੂੰ ਸਭ ਨੇ ਛਲੀ ਜਾਂਦੇ
ਲੀਡਰ, ਘੜਨ ਸਕੀਮਾਂ ਸਭ ਕਾਗਜ਼ੀ ਜੀ,
ਸੁੱਕੀਆਂ ਇੱਟਾਂ ਨੂੰ ਸੀਮਿੰਟ ਨੇ ਮਲੀ ਜਾਂਦੇ
ਲੋਭ ਲਹਿਰ ਅੰਦਰ ਰੁੜੇ ਜਾਂਵਦੇ ਨੇ,
ਵਾਂਗ ਕਾਗਜ਼ਾਂ, ਆਦਮੀ ਗਲੀ ਜਾਂਦੇ
ਫਿਰ ਵੀ ਸਾਨੂੰ ਧਰਵਾਸ ਇਹ ਕੈਲਵੀ ਜੀ!
ਹਨੇਰੀ ਰਾਤ ਵਿੱਚ ਦੀਪਕ ਕਈ ਬਲੀ ਜਾਂਦੇ।

### ❀ ਈਮਾਨ ਕੁਰਸੀ ❀

ਕੌਡੀ ਮੁੱਲ ਨਹੀਂ ਉਹਨਾਂ ਦੀ ਜਾਨ ਦਾ ਵੀ,
ਹਰ ਇੱਕ 'ਤੇ ਜਿਹੜੇ ਨੇ ਜਾਨ ਦੇਂਦੇ,
ਲੱਖਾਂ ਵਿੱਚ ਜੋ ਰਿਸ਼ਵਤ ਡਕਾਰਦੇ ਨੇ,
ਨੇਕ ਕੰਮਾਂ ਲਈ ਥੋੜ੍ਹੀ ਜਹੀ ਭਾਨ ਦੇਂਦੇ,
ਨਵੀਂ ਚੱਪਲ ਨਹੀਂ ਮਾਂ ਲਈ ਖਰੀਦ ਸਕਦੇ,
ਦਾਨੀ, ਮੰਦਰਾਂ ਵਿੱਚ ਜੋ ਦਾਨ ਦੇਂਦੇ,
ਸੇਵਾ ਮੁਲਕ ਦੀ ਕੈਲਵੀ ਕਰਨਗੇ ਕੀ?
ਜਿਹੜੇ ਕੁਰਸੀ ਲਈ ਵੇਚ ਈਮਾਨ ਦੇਂਦੇ।




ਦੀਵਾਲੀ ਤੋਂ ਅਗਲੇ ਦਿਨ ਸਾਝਰੇ ਈ ਛੋਟੇ ਨਾਲ ਵਾਹ ਪੈ ਗਿਆ। ਮੂੰਹ 'ਚੋਂ ਸ਼ਰਾਬ ਦੀ ਮਣਾਂ ਮੂੰਹੀ ਬੋ, ਪੈਰ ਰੱਖੇ ਕਿਤੇ ਤੇ ਜਾਵੇ ਕਿਤੇ।

ਮੈਂ ਪੁੱਛਿਆ ਕਿਵੇਂ ਐ ਛੋਟਿਆ, ਸਵੇਰੇ ਈ ਕਾਟੋ ਫੁੱਲਾਂ 'ਤੇ ਚੜ੍ਹੀ ਐ! ਛੋਟਾ ਕਹਿੰਦਾ ਬਾਈ ਕਾਟੋਆਂ ਕਿਰਲੀਆਂ ਨੂੰ ਛੱਡ ਤੈਂ ਨੀ ਕਦੇ ਛੋਟੇ ਭਾਈ ਦਾ ਹਲ਼ਕ ਗਿੱਲਾ ਕਰਾਇਆ। ਮੈਂ ਕਿਹਾ ਛੋਟਿਆ ਗੱਲ ਤਾਂ ਤੇਰੀ ਠੀਕ ਐ ਪਰ ਅੱਜ ਸਵੇਰੇ ਸਵੇਰੇ ਪੀਣ ਦਾ ਕਿਆ ਸਬੱਬ। ਬੱਸ ਛੋਟਾ ਫਿੱਸ ਪਿਆ...............।

ਬਾਈ ਅਸੀਂ ਵੀ ਕੰਮ ਧੰਦਾ ਕਰਦੇ ਸੀ, ਮਿਸਤਰੀਆਂ ਦਾ ਕਾਰੋਬਾਰ, ਸਾਰਾ ਦਿਨ ਕੰਮ ਕਰਨਾ ਤੇ ਸ਼ਾਮੀ ਦੋ ਦੋ ਘੁੱਟ ਲਾ ਲੈਣੇ। ਥੋੜ੍ਹਾ ਕੰਮ ਰੁੜ੍ਹਿਆ, ਚਾਰ ਪੈਸੇ ਵੱਧ ਬਣਨ ਲੱਗਗੇ। ਅਸੀਂ ਤੀਏ ਪਹਿਰ ਤੋਂ ਹੀ ਪੀਣੀ ਸ਼ੁਰੂ ਕਰ ਤੀ। ਬਾਈ ਉਦੋਂ ਵੀ ਕੋਈ ਬਹੁਤਾ ਫਰਕ ਨੀ ਪਿਆ ਜਦ ਅਸੀਂ ਦੁਪਹਿਰ ਦੀ ਰੋਟੀ ਨਾਲ ਵੀ ਪਊਆ ਪਊਆ ਲਾਉਣ ਲੱਗ ਗੇ। ਬੱਸ ਬਾਈ ਪੁੱਠਾ ਗੇੜਾ ਤਾਂ ਉੱਦਣ ਸ਼ੁਰੂ ਹੋਇਆ, ਜਦ ਅਸੀਂ ਆਪਣੀ ਦੁਕਾਨ ਖੋਲ੍ਹਣ ਤੋਂ ਪਹਿਲਾਂ ਠੇਕੇ ਆਲਿਆਂ ਦਾ ਸ਼ਟਰ ਖੁਲ੍ਹਾਉਣ ਲੱਗ ਗੇ।

ਬਲਜੀਤ ਸਿੰਘ ਫਿਡਿਆਂਵਾਲਾ
ਸਹਿ ਸੰਪਾਦਕ, 9888515261
singhbaljit6113@yahoo.in

ਕਾਵਿਕਿਆਰੀ

## ਗਿਆਨੀ ਦਿੱਤ ਸਿੰਘ ਜੀ

'ਦੀਵਾਨ ਸਿੰਘ' ਦੇ ਘਰ ਇਕ ਬੱਚਾ ਜਨਮਿਆ,
ਸੋਹਣਾ 'ਦਿੱਤ ਰਾਮ ਜੀ' ਪਿਆਰਾ ।
'ਰਾਮ ਕੌਰ' ਦੀ ਕੁੱਖ ਤੋਂ ਹੋਇਆ ਪੈਦਾ ,
ਘਰ ਨੂੰ ਚਾਰ ਚੰਨ ਲਗਾਵਨ ਹਾਰਾ ।
ਪਿੰਡ 'ਕਲੌੜ' ਦੀ 'ਧਰਤੀ ਏ ਭਾਗਾਂ ਵਾਲੀ,
ਜਿਥੋਂ ਚਮਕਿਆ 'ਧਰੂ' ਦਾ ਤਾਰਾ ।
ਮੁੱਢਲੀ 'ਸਿੱਖਿਆ' ਲਈ ਉਦਾਸੀ ਡੇਰਿਆਂ ਤੋਂ,
ਗਿਆਨ ਦਾ ਭਰਿਆ ਖੂਬ ਭੰਡਾਰਾ ।
ਛੋਟੀ ਉਮਰੇ ਪ੍ਰਚਾਰ ਨੂੰ ਤੁਰ ਪਿਆ ਸੀ ,
'ਬਿਬੇਕ ਬੁੱਧੀ' ਦਾ ਸਾਗਰ ਸੀ ਸਾਰਾ ।
ਅੰਮ੍ਰਿਤ ਛੱਕ ਕੇ ਸੀ 'ਦਿੱਤ ਸਿੰਘ' ਬਣਿਆ ,
'ਦਸਮੇਸ਼ ਪਿਤਾ' ਦਾ ਸਿੰਘ ਪਿਆਰਾ ।
'ਗੁਰਮੁਖ ਸਿੰਘ' ਦਾ ਜੋ ਸੀ ਸਾਥ ਮਿਲਿਆ,
ਨਿਭਿਆ ਸਾਹਾਂ ਨਾਲ ਸਾਥ ਪਿਆਰਾ ।
'ਸਿੰਘ ਸਭਾ' ਲਾਹੌਰ ਸੀ ਕਾਇਮ ਕੀਤੀ,
'ਅਖਬਾਰ' ਚਲਾਇਆ ਹਰਮਨ ਪਿਆਰਾ ।
ਪੁਸਤਕਾਂ ਲਿਖੀਆਂ '੭੨' ਗਿਆਨ ਭਰਪੂਰ ਸਭੇ,
ਸਾਰੀਆਂ ਬਣੀਆਂ ਚਾਨਣ ਮੁਨਾਰਾ ।
ਪਰਦਾ ਫਾਸ਼ ਕੀਤਾ 'ਪਾਖੰਡੀਆਂ' ਦਾ,
ਹੱਥ ਲੈ 'ਗਿਆਨ' ਦਾ 'ਖੜ੍ਹਗ' ਦੋ ਧਾਰਾ ।
ਕੀਤੇ ਕੇਸ 'ਬੇਦੀਆਂ' 'ਸੋਢੀਆਂ' ਨੇ,
ਚੜ੍ਹਿਆ ਸਤਵੇਂ ਅਸਮਾਨ ਤੇ ਉਨ੍ਹਾਂ ਦਾ ਪਾਰਾ ।
ਰਹੇ ਦੁੱਤਕਾਰਦੇ 'ਗੁਰਦੁਆਰਿਆਂ' ਚੋਂ ਵੀ,
'ਰੁਕਾਵਟਾਂ' ਖੜ੍ਹੀਆਂ ਕੀਤੀਆਂ ਹਜ਼ਾਰਾਂ ।
ਢਾਹ ਲਗੀ 'ਲਹਿਰ' ਨੂੰ ਬਹੁਤ ਏਦਾਂ,
ਨਾ ਡੋਲਿਆ ਪਰਬਤ 'ਮੇਰ' ਸੀ ਉਹ ਭਾਰਾ ।
ਦਇਆ ਨੰਦ ਆਇਆ ਪੰਜਾਬ ਅੰਦਰ,
ਹੰਕਾਰ ਦੀ 'ਵਿਦਿਆ' ਦਾ ਲੈਕੇ ਭੰਡਾਰਾ ।
ਗੁਰੂ ਸਾਹਿਬ ਦੀ ਸ਼ਾਨ 'ਚ ਬੋਲ ਕਬੋਲ ਬੋਲੇ ,
ਉਸਦੇ ਘਰ ਜਾ ਮਾਰਿਆ ਲਲਕਾਰਾ ।
ਚਿੱਤ ਕੀਤਾ ਤਿੰਨ ਬਾਰ ਉਸਨੂੰ,
'ਰਫੂ ਚਕੱਰ' ਹੋ ਗਿਆ ਉਸਦਾ ਗਿਆਨ ਸਾਰਾ ।
ਦਇਆ ਨੰਦ ਦੇ ਨਾਂ 'ਤੇ 'ਕਾਲਜ ਸਕੂਲ' ਖੁਲ੍ਹ ਗਏ,
ਗੁਣ ਗਾਵੇ ਹਿੰਦੂ ਸਮਾਜ ਸਾਰਾ ।
'ਦਿੱਤ ਸਿੰਘ' ਨਾਮ ਦਾ ਕਿਤੇ ਨਾ ਬੋਰਡ ਮਿਲਿਆ,
ਫਿਰ ਕੇ ਦੇਖਿਆ ਪੰਜਾਬ ਮੈਂ ਸਾਰਾ ।
ਕੌਡੀ ਮੁੱਲ ਨਾ ਪਾਇਆ ਸਾਡੇ ਰਹਿਬਰਾਂ ਨੇ,
ਦਿੱਤ ਸਿੰਘ ਦਾ ਕਰਜ਼ਾ ਕੌਮ ਸਿਰ ਭਾਰਾ ।
ਸਿੱਖ ਕੌਮ ਦੀ ਏਹੋ 'ਬਿਡੰਬਣਾ' ਹੈ,
ਵਿਦਵਾਨਾਂ ਨਾਲ ਸਦਾ ਰਿਹਾ ਮਾੜਾ ਵਰਤਾਰਾ ।
ਜੋ 'ਦਿੱਤ ਸਿੰਘ' ਹੁਰਾਂ ਨਾਲ ਹੋਇਆ,
ਹੋ ਰਹਿਆ ਏ ਅੱਜ ਵੀ ਉਹੋ ਵਰਤਾਰਾ ।
'ਬੈਕ ਫੁੱਟ' ਤੇ ਪੰਥਕ ਪ੍ਰਸਤੀ ਰਹਿੰਦੇ,
ਆਗੂ ਬਣ ਜਾਂਦਾ ਏ ਗਧਾਰ ਲਾਣਾ ਸਾਰਾ ।
'ਸੁਰਿੰਦਰ ਸਿੰਘਾ' ਭਾਵੀ ਦੇ ਦੇਖ ਚੱਕਰ,
'ਸੋਨਾ' ਘੱੜ੍ਹ ਰਹਿਆ ਏ ਲੱਕੜ ਹਾਰਾ ।

*ਸ; ਸੁਰਿੰਦਰ ਸਿੰਘ 'ਖ਼ਾਲਸਾ'*
*97287 43287, 94662 66708,*

—0—

## ਸੁਬ੍ਹਾ ਸ਼ਾਮ ਗੁਰੂ ਘਰ........

*ਜਸਪਿੰਦਰ ਸਿੰਘ ਬਦੇਸ਼ਾ*

ਦਸਤਾਰ ਸੋਹਣੀ ਸਿਰ 'ਤੇ ਸਜਾ ਵੇ ਤੂੰ ਵੀਰਨਾ
ਸੁਬ੍ਹਾ ਸ਼ਾਮ ਗੁਰੂ ਘਰ ਜਾਹ ਵੇ ਤੂੰ ਵੀਰਨਾ
ਗੁਰੂ ਘਰ ਗੁਰੂ ਦਾ ਪਿਆਰ ਸੱਚਾ ਮਿਲਦਾ,
ਨੇੜੇ ਬਹਿ ਕੇ ਸੁਣੇ ਗੁਰੂ ਦੁੱਖੜਾ ਵੇ ਦਿਲਦਾ,
ਮਨ ਭਟਕ ਰਹੇ ਨੂੰ ਸਮਝਾ ਵੇ ਤੂੰ ਵੀਰਨਾ
ਸੁਬ੍ਹਾ ਸ਼ਾਮ .............
ਤਨ-ਮਨ ਰੋਮ-ਰੋਮ ਗੁਰੂ ਵੇਖੀਂ ਵੱਸੇਗਾ,
ਦੁੱਖ ਰੋਗ ਦੇਹੀ ਵਿਚੋਂ ਪਲਾਂ ਵਿੱਚ ਨੱਸੇਗਾ,
ਉਹਦੇ ਚਰਨਾਂ 'ਚ ਸੁਰਤੀ ਟਿਕਾ ਵੇ ਤੂੰ ਵੀਰਨਾ
ਸੁਬ੍ਹਾ ਸ਼ਾਮ .............
ਸੇਵਾ ਕਰੀਂ ਨਾਲੇ ਸੁਣੀਂ ਜਾ ਕੇ ਗੁਰਬਾਣੀ ਨੂੰ,
ਫਿਰ ਪੰਗਤ 'ਚ ਲੰਗਰ ਦੇ ਛਕੀਂ ਅੰਨ-ਪਾਣੀ ਨੂੰ,
ਜੋ ਤਿਲ-ਫੁੱਲ ਸਰਿਆ, ਆਵੀਂ ਪਾ ਵੇ ਤੂੰ ਵੀਰਨਾ
ਸੁਬ੍ਹਾ ਸ਼ਾਮ .............
ਪਾਵੀਂ ਕਕਾਰ ਛਕੀਂ ਖੰਡੇ-ਬਾਟੇ ਵਾਲੇ ਵੇ।
ਜੀਵਨ 'ਚ ਹੋ ਜਾਊ ਸਭ ਪਾਸੇ ਹੀ ਉਜਾਲਾਵੇ।
ਚਿੱਤ ਸਿੱਖੀ ਵਾਲੇ ਰੰਗ 'ਚ ਰੰਗਾ ਵੇ ਤੂੰ ਵੀਰਨਾ
ਸੁਬ੍ਹਾ ਸ਼ਾਮ .............
ਦਸਤਾਰ ਸੋਹਣੀ ਸਿਰ 'ਤੇ ਸਜਾ ਵੇ ਤੂੰ ਵੀਰਨਾ।
ਸੁਬ੍ਹਾ ਸ਼ਾਮ ਗੁਰੂ ਘਰ ਜਾਹ ਵੇ ਤੂੰ ਵੀਰਨਾ।

9888601205

# ਮਾਂ ਦੀ ਕੁੱਖੋਂ ਅਰਜ਼ੋਈ

ਸੁਖਬੀਰ ਸਿੰਘ ਜੱਸਲ

ਨਾ ਮਾਰੀਂ ਨਾ ਮਾਰੀਂ, ਨੀਂ ਮਾਂ ਮੈਨੂੰ ਮਾਰੀਂ ਨਾ।
ਨਾ ਮਾਰੀਂ ਨਾ ਮਾਰੀਂ, ਨੀ ਮਾਂ ਮੈਨੂੰ ਮਾਰੀਂ ਨਾ।
ਮੈਂ ਤੇਰੀ ਮੀਰਾ, ਮੈਂ ਤੇਰੀ ਝਾਂਸੀ ...........।
ਮੈਂ ਤੇਰੀ ਰਾਜ ਕੁਮਾਰੀ।
ਨੀ ਮਾਂ ਮੈਨੂੰ ਮਾਰੀਂ ਨਾ, ਨਾ ਮਾਰੀਂ ਨਾ ਮਾਰੀਂ, ਨੀਂ।
ਮੈਂ ਕਲਪਨਾ, ਮੈਂ ਤੇਰੀ ਲਕਸ਼ਮੀ ...........।
ਮੈਂ ਤੇਰੀ ਰਾਜਦੁਲਾਰੀ।
ਨੀਂ ਮਾਂ ਮੈਨੂੰ ਮਾਰੀਂ ਨਾ, ਨਾ ਮਾਰੀਂ ਨਾ ਮਾਰੀਂ ਨੀਂ।
ਮੈਂ ਤੇਰੀ ਊਸ਼ਾ, ਮੈਂ ਤੇਰੀ ਸਰੋਜਨੀ ........... ।
ਮੈਂ ਤੇਰੀ ਪੁਸ਼ਪ ਪਿਆਰੀ।
ਨੀਂ ਮਾਂ ਮੈਨੂੰ ਮਾਰੀਂ ਨਾ, ਨਾ ਮਾਰੀਂ ਨਾ ਮਾਰੀਂ, ਨੀਂ।
ਮੈਂ ਤੇਰੀ ਹੇਮਾ, ਮੈਂ ਤੇਰੀ ਰਾਖੀ ...........।
ਮੈਂ ਤੇਰੀ ਮੀਨਾ ਕੁਮਾਰੀ।
ਨੀਂ ਮਾਂ ਮੈਨੂੰ ਮਾਰੀਂ ਨਾ, ਨਾ ਮਾਰੀਂ, ਨੀਂ।
ਮੈਂ ਤੇਰੀ ਆਸ਼ਾ, ਮੈਂ ਤੇਰੀ ਊਸ਼ਾ ...........।
ਮੈਂ ਤੇਰੀ ਲਤਾ ਪਿਆਰੀ।
ਨੀ ਮਾਂ ਮੈਨੂੰ ਮਾਰੀਂ, ਨਾ ਮਾਰੀਂ ਨਾ ਮਾਰੀਂ ਨੀਂ।
ਮੈਂ ਤੇਰੀ ਸਾਨੀਆ, ਮੈਂ ਤੇਰੀ ਸਾਇਨਾ ...........।
ਮੈਂ ਤੇਰੀ ਕੁੰਜਾਰਾਣੀ।
ਨੀਂ ਮਾਂ ਮੈਨੂੰ ਮਾਰੀਂ ਨਾ। ਨਾ ਮਾਰੀਂ ਨਾ ਮਾਰੀਂ, ਨੀਂ।
ਮੈਂ ਤੇਰੀ ਮੇਨਕਾ, ਮੈਂ ਤੇਰੀ ਅੰਮ੍ਰਿਤਾ ...........।
ਮੈਂ ਤੇਰੀ ਕੋਇਲ ਪਿਆਰੀ।
ਨੀਂ ਮਾਂ ਮੈਨੂੰ ਮਾਰੀਂ ਨਾ।
ਅਰਜ਼ ਸੁਖਬੀਰ ਨੇ ਵੀ ਇਹੋ ਗੁਜਾਰੀ।
ਨੀਂ ਮਾਂ ਮੈਨੂੰ ਮਾਰੀਂ ਨਾ। ਨਾ ਮਾਰੀਂ-ਨਾ ਮਾਰੀ।

85570-90352

—0—

# ਸ੍ਰੀ ਭੱਠਾ ਸਾਹਿਬ

ਸੁਰਜੀਤ 'ਦੇਵਲ'

ਰਾਜੇ ਬਾਈਧਾਰ ਦੇ, ਕਹਿੰਦੇ ਕਸਮਾਂ ਖਾ ਕੇ।
ਗੋਬਿੰਦ ਛੱਡ ਦੇ ਕਿਲ੍ਹੇ ਨੂੰ, ਹੁਣ ਚੰਗੀ ਚਾਹ ਕੇ।
ਵਾਰ ਉਨ੍ਹਾਂ 'ਤੇ ਕਿਸੇ ਵੀ, ਨਾ ਕਰਨਾ ਜਾ ਕੇ।
ਪੱਟਿਆ ਪੈਰ ਗੁਰਾਂ ਨੇ, ਇਤਬਾਰ 'ਚ ਆ ਕੇ।
ਟੁੱਟ ਪਏ ਗੋਬਿੰਦ ਸਿੰਘ ਤੇ, ਵੈਰੀ ਸੀ ਜਾ ਕੇ।
ਪਰਿਵਾਰ ਵਿਛੋੜਾ ਪੈ ਗਿਆ, ਸਰਸਾ 'ਤੇ ਆ ਕੇ।
ਮੁਗਲਾਂ ਸਾਹਵੇਂ ਸਿੰਘ ਨੇ, ਤੇਗਾਂ ਖੜਕਾਉਂਦੇ।
ਖੰਡੇ, ਭੱਲੇ, ਨੇਜੇ ਨੇ, ਰੱਤ ਵਿੱਚ ਨਹਾਉਂਦੇ।
ਚੜ੍ਹ ਸਿਰਾਂ 'ਤੇ ਵੈਰੀ ਪਹਾੜੀਏ, ਪੂਰੀ ਵਾਹ ਲਾਉਂਦੇ।
ਜਿਉਂਦਾ ਫੜੀਏ ਗੋਬਿੰਦ ਸਿੰਘ, ਉਹ ਜੀ ਤਰਸਾਉਂਦੇ।
ਉਹ ਭੁੱਖੇ ਮਾਣ ਸਨਮਾਨ ਦੇ, ਵੈਰੀ ਟਕਰਾਉਂਦੇ।
ਸਿੰਘ ਸੂਰੇ ਧਰਮ ਹੇਤੁ ਨੇ, ਜਿੰਦ ਘੋਲ ਘੁੰਮਾਉਂਦੇ।
ਸਿੰਘ ਵੈਰੀ ਨਾਲ ਜੂਝਦੇ, ਲਾਗੇ ਕੋਟਲੇ ਆਏ।
ਸਿੰਘ ਪੁੱਛਣ ਜਾਕੇ ਕਾਮਿਆਂ ਤੋਂ, ਹਫ਼ੇ ਹਫ਼ਾਏ।
ਸਾਨੂੰ ਕੋਈ ਢਾਬ ਦੱਸ ਦਿਉ, ਜਿਹੜੀ ਜਾਨ ਬਚਾਏ।
ਪਹਿਲਾਂ ਨਾ ਕਿਸੇ ਨੇ ਉਨ੍ਹਾਂ 'ਚੋਂ, ਗੁਰਦਰਸ਼ਨ ਪਾਏ।
ਸਾਰਿਆਂ ਨੇ ਦਸ਼ਮੇਸ ਦੇ, ਮਖੌਲ ਉਡਾਏ।
ਉਨ੍ਹਾਂ ਨੇ ਤੱਪਦੇ ਭੱਠੇ, ਵੱਲ ਸੀ ਹੱਥ ਉਠਾਏ।
ਘੋੜਾ ਲੈ ਦਸਮੇਸ਼ ਜੀ, ਭੱਠੇ ਵੱਲ ਧਾਏ।
ਲੱਗੀ ਟਾਪ ਜਾਂ ਘੋੜੇ ਦੀ, ਸੱਭ ਸੋਚੀਂ ਪਾਏ।
ਭੱਠਾ ਤੱਪਦਾ ਠਰ ਗਿਆ, ਕਾਮੇ ਘਬਰਾਏ।
ਜਾ ਕੇ ਖ਼ਾਨ ਨਿਹੰਗ ਨੂੰ, ਕੋਈ ਖ਼ਬਰ ਸੁਣਾਏ।
ਸੁਣਕੇ ਆਇਆ ਖ਼ਾਨ ਸੀ, ਤੇ ਭੁੱਲ ਬਖਸ਼ਾਏ।
'ਦੇਵਲ' ਚਰਨੀ ਲੱਗ ਕੇ, ਜ਼ਿੰਦ ਸਫ਼ਲ ਬਣਾਏ।

82563-67202

—0—

# ਤਿੰਨ ਕਾਵਿ-ਰਚਨਾਵਾਂ

(1)

ਹੁਣ ਸਭ ਫਿਰਦੇ ਪਏ ਮਾਰੇ-ਮਾਰੇ ਲੋਕ।
ਜਿੱਤ ਕੇ ਬਾਜ਼ੀ ਜਿਉਂ ਗਏ ਨੇ ਹਾਰੇ ਲੋਕ!
ਬਣ ਜਿਉਂਦੀਆਂ ਲਾਸ਼ਾਂ ਪਏ ਟੁਰਦੇ ਐ,
ਪੈਂਦੀ ਤੇਜ਼ ਮਹਿੰਗਾਈ ਨੇ ਸਭ ਮਾਰੇ ਲੋਕ!
ਅੱਜ-ਕੱਲ੍ਹ ਦੁੱਧ ਦੀ ਰਾਖੀ ਬਹਿੰਦੇ ਬਿੱਲੇ ਐ,
ਖਾ ਗਏ ਮਲਾਈ ਇਹ ਹਤਿਆਰੇ ਲੋਕ!
ਪੱਲੇ ਹੈਂ ਆਪਣੇ ਤਾਂ ਕੁਝ ਖਾ ਪੀ ਲਉ,
ਬੜੇ ਮਿਲਣਗੇ ਐਸੇ ਰੱਬ ਦੇ ਮਾਰੇ ਲੋਕ!
ਫੁੱਟਪਾਥਾਂ 'ਤੇ ਸੌਂਦੇ ਰੋਟੀ ਮਿਲਦੀ ਨਈਂ,
ਸਮਾਜਵਾਦ ਦੇ ਲਾਈ ਜਾਂਦੇ ਨਾਅਰੇ ਲੋਕ!
ਗੱਲ ਕਰਦੇ ਹੋ ਇੱਥੇ ਠੰਢੀਆਂ ਪੌਣਾਂ ਦੀ,
ਠੰਢ 'ਚ ਵੀ ਛੱਡਦੇ ਪਏ ਅੰਗਿਆਰੇ ਲੋਕ!
ਸਭ ਉਚੱਕੇ ਚੌਧਰੀ ਗੱਦੀ ਮੱਲੀ ਬੈਠੇ ਐ,
ਇਹ ਜਨਤਾ ਦੇ ਸੱਚੇ ਸੇਵਕ ਪਿਆਰੇ ਲੋਕ!
ਝਾਂਸੇ ਵਿੱਚ 'ਆਜ਼ਾਦ' ਕਿਤੇ ਨਾ ਆ ਜਾਵੀਂ,
ਉਪਰੋਂ ਮਿੱਠੇ ਵਿੱਚੋਂ ਬੜੇ ਨੇ ਖਾਰੇ ਲੋਕ।

(2)

ਕੰਡਿਆਂ ਸੰਗ ਜਦੋਂ ਦੀ ਮੈਂ ਪਾਈ ਹੈ ਦੋਸਤੀ।
ਦੁੱਖਾਂ ਨੂੰ ਕਦੇ ਨਾ ਫਿਰ ਕੀਤੀ ਹੈ ਬੇਨਤੀ!
ਕਿਸ ਤਰ੍ਹਾਂ ਦਾ ਬਣ ਗਿਆ ਹੈ ਆਦਮੀ?
ਕੇਹਾ ਰੰਗ ਵਿਖਾ ਰਹੀ ਏ ਬਖਸ਼ੰਦਗੀ।
ਇੱਕ ਦੂਜੇ ਤਾਈਂ ਜਾਣਦੇ-ਪਹਿਚਾਣਦੇ,
ਪਲ ਵਿੱਚ ਬਣ ਜਾਂਦੇ ਹਾਂ ਅਜਨਬੀ!
ਕਿੱਦਾਂ ਉਹ ਦੇਸ਼ ਫਿਰ ਗ਼ੁਲਾਮ ਹੋਊਗਾ?
ਸ਼ਹੀਦਾਂ ਦੀ ਲੋਕ ਜੋ ਉਤਾਰਦੇ ਨੇ ਆਰਤੀ!
ਭ੍ਰਿਸ਼ਟਾਚਾਰ, ਘੁਟਾਲੇ ਤੇ ਬਦਅਮਨੀਆਂ,
ਕਿਹੋ ਜਿਹੇ ਅਸੀਂ ਬਣ ਗਏ ਹਾਂ ਭਾਰਤੀ?
ਬਾਬੇ ਨਾਨਕ ਦੇ ਬੋਲਾਂ ਦੀ ਮਿਠਾਸ ਤੇ ਅਪਣੱਤ,
ਭਰੀ ਪਈ ਕੁਝੱਤਣ ਕਿੱਥੇ ਗਈ ਹੈ ਸਾਦਗੀ?
ਭਾਈ ਤੋਂ ਭਾਈ ਦਾ ਹੋਇਆ ਯਕੀਨ ਕਤਲ ਹੈ,
ਇਖਲਾਕ ਦੇ ਕੰਢੇ ਖੜ੍ਹੀ ਕੁਰਲਾਵੇ ਇਸਤਰੀ।
ਘਰ ਦਾ ਬੱਚਾ ਵੀ ਓਏ ਨਾ ਕਹਾਏ ਜ਼ਰਾ,
ਦੇਈਏ ਸਲਾਹ ਅੱਗੋਂ ਮਿਲਦੀ ਨਰਾਜ਼ਗੀ!
ਲਿਖ ਲਿਖ ਗ਼ਜ਼ਲਾਂ ਨਾਂ ਪੰਨੇ ਸਿਆਹ ਕਰ ਰਹੇ,
ਮਿਲਦੈ 'ਆਜ਼ਾਦ' ਕੁਝ ਸਕੂਨ ਤੇ ਤਾਜ਼ਗੀ!

(3)

ਵੇਖ ਵੇਖ ਮੈਂ ਸੱਜਣਾ ਵਕਤ ਟਪਾਇਆ ਹੈ।
ਆਪਣੇ ਦਿਲ ਨੂੰ ਬੜੀ ਦੇਰ ਸਮਝਾਇਆ ਹੈ।
ਹਰ ਬੰਦਾ, ਬੰਦੇ ਦਾ ਦੋਖੀ ਕਿਉਂ ਬਣਿਐ?
ਇੱਕ ਅੰਮੀ ਦੇ ਜਾਏ ਕੌਣ ਪਰਾਇਆ ਹੈ?
ਪੜ੍ਹੇ-ਲਿਖੇ ਵੀ ਆਪਾ ਅਨਰਥ ਬਣਾਉਂਦੇ ਨੇ,
ਅਨਪੜ੍ਹਾਂ ਤੋਂ ਵਧ ਕੇ ਢੋਂਗ ਰਚਾਇਆ ਹੈ!
ਮੁੱਲ ਵਿਕਦਾ ਹੈ ਪਿਆਰ ਦੋਸਤੋ ਮੁੱਲ ਵਿਕਦੈ,
ਪਿਆਰ ਦੀ ਖ਼ਾਤਰ ਯਾਰ ਨੂੰ ਬਲੀ ਚੜ੍ਹਾਇਆ ਹੈ।
ਈਮਾਨ, ਧਰਮ ਨੂੰ ਉੱਕਾ ਹੀ ਮਾਰ ਮੁਕਾ ਕੇ ਤੇ,
ਗਿਰਗਿਟ ਵਾਂਗ ਲੋਕਾਂ ਰੰਗ ਵਟਾਇਆ ਹੈ।
ਸੱਚ ਲਈ 'ਆਜ਼ਾਦ' ਹਮੇਸ਼ਾ ਲਿਖਦਾ ਰਹਿ,
ਕਲਮ ਤੇਰੀ ਨੂੰ ਟੱਕ ਤੇਗ ਦਾ ਲਾਇਆ ਹੈ!

ਰਣਜੀਤ ਆਜ਼ਾਦ ਕਾਂਝਲਾ
ਮੋਬਾਈਲ: 94646-97781

—0—

## ਦੁਨੀਆਂ

ਪੈਸੇ ਨੇ ਸੂਲੀ ਉੱਤੇ ਟੰਗੀ ਦੁਨੀਆਂ।
ਫੈਸ਼ਨ ਦੇ ਰੰਗਾਂ ਵਿੱਚ ਰੰਗੀ ਦੁਨੀਆਂ।
ਪੈਸੇ ਪਿੱਛੇ ਭਾਈ, ਭਾਈ ਦਾ ਵੈਰੀ ਹੋਇਆ।
ਨਸ਼ੇ 'ਚ ਰੱਜਿਆ ਗੱਭਰੂ ਅੱਜ ਕਹਿਰੀ ਹੋਇਆ।
ਚਾਰੇ ਪਾਸੇ ਪ੍ਰਦੂਸ਼ਣ ਫੈਲਿਆ ਵਾਤਾਵਰਣ ਜ਼ਹਿਰੀ ਹੋਇਆ।
ਨੂੰਹਾਂ ਕੋਲੋਂ ਜਾਂਦੀ ਦਾਜ ਮੰਗੀ ਦੁਨੀਆਂ।
ਪੈਸੇ ਨੇ ਸੂਲੀ ਉੱਤੇ ਟੰਗੀ ਦੁਨੀਆਂ।
ਬਹੁਤਾ ਪੈਸੇ ਦਾ ਲਾਲਚ ਹੁੰਦਾ ਜਾਨ ਨੂੰ ਖਤਰਾ।
ਕਰਜ਼ੇ ਦਾ ਮਾਰਿਆ ਮਰ ਗਿਆ ਜੱਟ 'ਅੱਤਰਾ'।
ਸੌ ਦੇ ਤਿੰਨ ਸੌ ਕਰਦਾ ਯਾਰੋ ਬਾਬਾ 'ਚੱਤਰਾ'।
ਕਰਕੇ ਪੈਸੇ ਇਕੱਠੇ ਵਾਚ ਗਿਆ ਪੱਤਰਾ।
ਹੁੰਦੀ ਜਾਂਦੀ ਬੜੀ ਢੰਗੀ ਦੁਨੀਆਂ।
ਪੈਸੇ ਨੇ ਸੂਲੀ ..................।
ਰਿਕਸ਼ੇ ਉੱਤੇ ਜਾਂਦਿਆਂ ਵਾਲੀਆਂ ਚੋਰਾਂ ਲਾਹੀਆਂ।
ਪਾੜ ਦਿੱਤੇ ਕੰਨ ਮੇਰੀ ਬੇਬੇ ਪਾਏ ਦੁਹਾਈਆਂ।
ਮੁੱਲ ਵੇਚਕੇ ਰੁੱਖ ਵਿਹੜੇ 'ਚੋਂ ਛਾਵਾਂ ਮੁਕਾਈਆਂ।
ਕੁੱਖਾਂ 'ਚ ਧੀਆਂ ਮਰਦੀਆਂ ਜਦੋਂ ਦੀਆਂ ਮਸ਼ੀਨਾਂ ਆਈਆਂ।
ਫਿਰ ਵੀ ਕਹੇ 'ਜਤਿੰਦਰ' ਚੰਗੀ ਦੁਨੀਆਂ।
ਪੈਸੇ ਨੇ ਸੂਲੀ ..................।

*ਜਤਿੰਦਰ ਸਿੰਘ ਬੀਬੀਪੁਰ , 9780179140*

## ਢੌਂਗੀ ਬਾਬੇ

- ਮਾਸਟਰ ਸੁਖਦੇਵ ਸਿੰਘ
'ਜਾਚਕ'

ਭਰਮ ਜਾਲ ਦੇ ਵਿੱਚ ਫਸਾ ਬਾਬੇ,
ਕਿਵੇਂ ਦੁਨੀਆਂ ਵਿੱਚ ਲੁੱਟ ਮਚਾਈ ਜਾਂਦੇ।
ਪ੍ਰੇਤ ਆਤਮਾ ਦਾ ਕਈਆਂ ਨੂੰ ਡਰ ਦੇ ਕੇ,
ਕਿਵੇਂ ਉਂਗਲਾਂ ਉਤੇ ਨਚਾਈ ਜਾਂਦੇ।
ਪੁੱਤਰ ਹੋਵੇਗਾ ਸ਼ਰਤੀਆਂ ਕਹਿਣ ਬਾਬੇ,
ਫਲ ਬੀਬੀਆਂ ਦੀ ਝੋਲੀ ਪਾਈ ਜਾਂਦੇ।
ਪੰਜ ਹਜ਼ਾਰ ਦਾ ਪਹਿਲਾਂ ਟਿਕਾਣ ਮੱਥਾ,
ਜਗਰਾਤਾ ਬਾਬੇ ਦਾ ਫੇਰ ਕਰਵਾਈ ਜਾਂਦੇ।
ਵੀਰਵਾਰ ਨੂੰ ਪੁੱਛਾਂ ਵੀ ਕੱਢ ਬਾਬੇ,
ਕਿਵੇਂ ਆਂਢ-ਗੁਆਂਢ ਲੜਾਈ ਜਾਂਦੇ।
'ਜਾਚਕ' ਸਿੱਖੋ ਨਾ ਬਾਬਿਆਂ (ਢੌਂਗੀਆਂ) ਕੋਲ ਜਾਇਓ,
ਸ਼ਬਦ ਗੁਰਬਾਣੀ ਦੇ ਸਾਨੂੰ ਸਮਝਾਈ ਜਾਂਦੇ
ਪੰਡਿਤ ਜੋਤਸ਼ੀ ਘੱਟ ਨਾ ਕਰਦੇ, ਜੇ ਕੋਈ ਫੱਸ ਜਾਵੇ।
ਰਾਹੂ ਕੇਤੂ ਦੋਵੇਂ ਰਲ ਗਏ, ਤੀਜਾ ਸ਼ਨੀ ਸਤਾਵੇ।
ਸ਼ੁੱਕਰ ਡਰਦਾ ਮਾਰਾ ਭੱਜਿਆ, ਬੁੱਧ ਨਾ ਨੇੜੇ ਆਵੇ।
ਜਜਮਾਨਾਂ ਤੇਰੀ ਕੁੰਡਲੀ ਦੇ ਵਿੱਚ, ਖਤਰਾ ਹੀ ਮੰਡਰਾਵੇ।
ਦਸ ਕੁ ਹਜ਼ਾਰ ਦਾ ਹੋਊ ਖਰਚਾ, ਫੇਰ ਕਸ਼ਟ ਨੱਸ ਜਾਵੇ।
ਵੇਖੀਂ ਸਿੱਖਾ ਫੱਸ ਨਾ ਜਾਈਂ, 'ਜਾਚਕ' ਤਰਲੇ ਪਾਵੇ।
ਗਲੀ ਗਲੀ ਹਰ ਪਿੰਡ-ਪਿੰਡ ਵਿੱਚ, ਡੇਰੇ ਬਣੇ ਹਜ਼ਾਰਾਂ।
ਚੰਗਾ ਖਾਂਦੇ, ਚੰਗਾ ਪੀਂਦੇ, ਬਾਬੇ ਲੈਣ ਬਹਾਰਾਂ।
ਲੋਕੀਂ ਹੋਵਣ ਅਕਲੋਂ ਅੰਨ੍ਹੇ, ਪੀਰ ਨੂੰ ਕਰਨ ਪੁਕਾਰਾਂ।
ਨਾਲੇ ਲੁੱਟਣ ਨਾਲੇ ਕੁੱਟਣ, ਫੇਰ ਵੀ ਜਾਣ ਹਜ਼ਾਰਾਂ।
ਕਹਿੰਦੇ ਸਾਨੂੰ ਕੋਈ ਨਾ ਰੋਕੇ, ਸਾਡੀਆਂ ਧੰਨ ਸਰਕਾਰਾਂ।
'ਜਾਚਕ' ਅਜੇ ਵੀ ਬਚਜੋ ਸੁਣਕੇ ਗੁਰਬਾਣੀ ਵਿਚਾਰਾਂ।
ਪੂਰਨਮਾਸੀ ਸੰਗਰਾਂਦ ਤੇ ਮੱਸਿਆ ਨੂੰ,
ਕਈ ਬੜੇ ਪਵਿੱਤਰ ਹਨ ਦਿਨ ਮੰਨਦੇ।
ਕੋਈ ਸੂਰਜ ਭਗਵਾਨ ਦੀ ਕਰਨ ਪੂਜਾ,
ਪੂਜਕ ਬੜੇ ਹੀ ਕਈ ਹਨ ਬਣੇ ਚੰਨਦੇ
ਦਾਤਾ ਛੱਡਕੇ ਦਾਤਾਂ ਨੂੰ ਪਾਉਣ ਜੱਫੇ,
ਵੇਖੋ ਬਣੀ ਮਰਿਆਦਾ ਨੂੰ ਕਿਵੇਂ ਭੰਨਦੇ।

ਗੁਰਬਾਣੀ ਨਾਲ ਹੀ 'ਜਾਚਕਾ' ਚਿੱਤ ਜੋੜੋ,
ਰੋਗ ਕੱਟਦੂ ਸਾਰੇ ਹੀ ਤਨ ਮਨ ਦੇ।

9464005685

—0—

## ਕੂੜ ਹੀ ਪ੍ਰਧਾਨ

ਨਸੀਬ ਸਿੰਘ ਸੇਵਕ

ਮਨੁੱਖ, ਮਨੁੱਖ ਨਾ ਰਹਿ ਕੇ ਸ਼ੈਤਾਨ ਹੁੰਦਾ ਜਾ ਰਿਹਾ ਏ,
ਦੇਖਾ-ਦੇਖੀ ਹਰ ਇਕ ਹੀ ਬਈਮਾਨ ਹੁੰਦਾ ਜਾ ਰਿਹਾ ਏ।
ਲਾਲ ਸੂਰਖ ਖ਼ੂਨ ਨੇ ਆਪਣਾ ਰੰਗ ਹੀ ਬਦਲ ਲਿਆ ਹੈ,
ਅੱਜ ਗੂੜੇ ਰਿਸ਼ਤਿਆਂ ਦਾ ਵੀ ਦੇਖੋ ਘਾਣ ਹੁੰਦਾ ਜਾ ਰਿਹਾ ਏ,
ਜ਼ਮੀਰ ਪਖੋਂ ਬੰਦਾ ਅੱਜ ਬਿਲਕੁਲ ਹੀ ਕੰਗਾਲ ਹੋ ਗਿਆ।
ਦਿਨੋਂ ਦਿਨੀਂ ਭਾਵੇਂ ਉਹ ਪੈਸੇ ਨਾਲ ਧੰਨਵਾਦ ਹੁੰਦਾ ਜਾ ਰਿਹਾ ਏ,
ਭਾਈਚਾਰਾ ਅਤੇ ਸਾਂਝ ਦੇ ਅੱਜ ਅਰਥ ਤੱਕ ਹੈ ਇਹ ਭੁੱਲ ਗਿਆ।
ਵੇਖੋ ਇਹ ਸੰਸਾਰ ਅੱਜ ਕਿਵੇਂ ਲਹੂ ਲੁਹਾਨ ਹੁੰਦਾ ਜਾ ਰਿਹਾ ਏ,
ਬੋਲ-ਚਾਲ ਵਿਚੋਂ ਸਭਿਅਤਾ ਕਿਤੋਂ ਨਜ਼ਰ ਆਉਂਦੀ ਨਹੀਂ।
ਪੜ੍ਹ-ਪੜ੍ਹ ਕਿਤਾਬਾਂ ਭਾਵੇਂ ਉਹ ਗਿਆਨਵਾਨ ਹੁੰਦਾ ਜਾ ਰਿਹਾ ਏ,
ਸਮਝ ਨਹੀਂ ਆਉਂਦੀ ਇਹ ਕੀ ਭਾਣਾ ਹੈ ਵਰਤ ਰਿਹਾ,
ਹਰ ਗਭਰੂ ਅੱਜ ਨਸ਼ਿਆਂ 'ਚ ਗਲਤਾਨ ਹੁੰਦਾ ਜਾ ਰਿਹਾ ਏ,
ਹਰ ਇੱਕ ਬੰਦਾ ਦੂਜਿਆਂ ਦੇ ਪੋਤੜੇ ਫੋਲਦਾ ਹੈ ਰਜਕੇ,
ਆਪਣੇ ਔਗੁਣਾਂ ਪ੍ਰਤੀ ਪਰ ਉਹ ਬੇਧਿਆਨ ਹੁੰਦਾ ਜਾ ਰਿਹਾ ਏ,
ਹਰ ਜੀਵ, ਖੈਰ ਮੰਗਦਾ ਹੈ ਵੇਖ ਲਵੋ ਹਰ ਜੀਵ ਦੀ।
ਪਰ ਬੰਦਾ ਅੱਜ ਬੰਦੇ ਲਈ ਹੀ ਹੈਵਾਨ ਹੁੰਦਾ ਜਾ ਰਿਹਾ ਏ,
ਆਪਾ ਧਾਪੀ ਚਾਰੇ ਪਾਸੇ ਹੈ ਅੱਜ ਮਚੀ ਹੋਈ।
ਇਸ ਦੇ ਉਲਟ ਹਰ ਬੰਦਾ ਤਾਂ ਬੇਲਗਾਮ ਹੁੰਦਾ ਜਾ ਰਿਹਾ ਏ,
ਸ਼ਰੀਫ ਬੰਦਾ ਸਦਾ ਹੀ ਲਿਤਾੜਿਆ ਤੇ ਮਾਰਿਆ ਗਿਆ ਹੈ।
ਪਰ ਚਾਲ ਬਾਜ ਮੁਢੋਂ ਹੀ ਬਲਵਾਨ ਹੁੰਦਾ ਜਾ ਰਿਹਾ ਏ,
ਚਾਰੇ ਪਾਸੇ ਕੂੜ ਹੀ ਪ੍ਰਧਾਨ ਬਣੀਂ ਫਿਰ ਰਿਹਾ ਹੈ।
ਨਸੀਬ ਸਭ ਕੁਝ ਵੇਖ ਕੇ ਹੈਰਾਨ ਹੁੰਦਾ ਜਾ ਰਿਹਾ ਏ।

9465216530

# ਪ੍ਰੇਰਣਾ ਦਾ ਸਰੋਤ ਹੈ ਪਾਣੀ ਦਾ ਸਰੋਵਰ

ਪਾਣੀ ਦਾ ਸਰੋਵਰ ਮਨੁੱਖ ਲਈ ਇਕ ਮਿਸਾਲ ਹੈ ਜੋ ਕਿ ਮਨੁੱਖ ਨੂੰ ਜਾਤ ਪਾਤ ਤੇ ਊਚ ਨੀਚ ਦਾ ਵਿਤਕਰਾ ਦੂਰ ਕਰਨ ਦੀ ਵੀ ਪ੍ਰੇਰਣਾ ਦਿੰਦਾ ਹੈ ਤਾਂ ਕਿ ਇਸ ਵਿੱਚ ਹਰ ਮਨੁੱਖ ਬਿਨਾ ਕਿਸੇ ਧਰਮ ਅਤੇ ਜਾਤ-ਪਾਤ ਦੇ ਵਿਤਕਰੇ ਦੇ ਇਸ਼ਨਾਨ ਕਰ ਸਕਦਾ ਹੈ ਤੇ ਬਾਣੀ ਵੀ ਪੜ੍ਹ ਸਕਦਾ ਹੈ।

ਪਾਣੀ ਦੇ ਸਰੋਵਰ ਜੋ ਕਿ ਗੁਰੂ ਸਾਹਿਬਾਨਾਂ ਦੁਆਰਾ ਇਸ ਲਈ ਬਣਾਏ ਗਏ ਹਨ ਤਾਂ ਕਿ ਪਹਿਲਾਂ ਮਨੁੱਖ ਪਾਣੀ ਦੇ ਸਰੋਵਰ ਵਿੱਚ ਇਸ਼ਨਾਨ ਕਰੇ ਫਿਰ ਬਾਣੀ ਦੇ ਸਰੋਵਰ ਵਿੱਚ।

ਪਾਣੀ ਦਾ ਸਰੋਵਰ ਮਨੁੱਖ ਲਈ ਪ੍ਰੇਰਣਾ ਦਾ ਸਰੋਤ ਹੈ ਜਿਸ ਤੋਂ ਸਿੱਖਿਆ ਮਿਲਦੀ ਹੈ ਜਿਵੇਂ ਮਨੁੱਖ, ਪਾਣੀ ਦੇ ਸਰੋਵਰ ਵਿੱਚ ਚੁੱਭੀ ਮਾਰਦਾ ਹੈ ਤੇ ਸਰੀਰ ਦੀ ਮੈਲ ਧੋਂਦਾ ਹੈ ਉਸੇ ਤਰ੍ਹਾਂ ਮਨੁੱਖ ਪਾਣੀ ਦੇ ਸਰੋਵਰ ਵਿੱਚ ਚੁੱਭੀ ਮਾਰਨ ਵਾਂਗ ਬਾਣੀ ਦੇ ਸਰੋਵਰ ਵਿੱਚ ਵੀ ਚੁੱਭੀ ਮਾਰੇ ਤਾਂ ਕਿ ਸਰੀਰ ਦੀ ਮੈਲ ਧੋਣ ਦੇ ਨਾਲ-ਨਾਲ ਮਨ ਦੀ ਮੈਲ ਵੀ ਧੋ ਸਕੇ। ਪਰ ਕੁਝ ਮਨੁੱਖ ਕੇਵਲ ਤੀਰਥਾਂ ਉਪਰ ਇਸ਼ਨਾਨ ਕਰਨ ਵਿੱਚ ਹੀ ਆਪਣਾ ਭਲਾ ਮੰਨਦੇ ਹਨ ਪਰ ਗੁਰਬਾਣੀ ਦਾ ਉਹਨਾਂ ਲੋਕਾਂ ਵਾਸਤੇ ਬੜਾ ਪਿਆਰਾ ਫੁਰਮਾਣ ਹੈ:

**ਤੀਰਥ ਨਾਵਣ ਜਾਉ ਤੀਰਥੁ ਨਾਮੁ ਹੈ॥**

ਭਾਵ ਤੀਰਥ ਉਤੇ ਇਸ਼ਨਾਨ ਕਰਨ ਜਾਣਾ ਹੀ ਤੀਰਥ ਨਹੀਂ ਮਨੁੱਖ ਲਈ ਉਸ ਪ੍ਰਮਾਤਮਾ ਦਾ ਨਾਮ ਹੀ ਤੀਰਥ ਉਪਰ ਇਸ਼ਨਾਨ ਕਰਨਾ ਹੈ। ਚੌਥੇ ਪਾਤਸ਼ਾਹ ਗੁਰੂ ਰਾਮਦਾਸ ਜੀ ਦੁਆਰਾ ਗੁਰਬਾਣੀ ਦਾ ਫੁਰਮਾਣ ਹੈ:

**ਰਾਮਦਾਸ ਸਰੋਵਰ ਨਾਤੇ ਸਭ ਉਤਰੇ ਪਾਪ ਕਮਾਤੇ॥**

ਭਾਵ ਰਾਮ ਦੇ ਦਾਸ ਉਸ ਪ੍ਰਭੂ ਦੇ ਪਿਆਰੇ ਜਦ ਬਾਣੀ ਰੂਪੀ ਸਰੋਵਰ ਵਿੱਚ ਇਸ਼ਨਾਨ ਕਰਦੇ ਹਨ ਉਹਨਾਂ ਦੇ ਸਾਰੇ ਪਾਪ ਉਤਰ ਜਾਂਦੇ ਹਨ।

ਬਾਣੀ ਭਾਵ ਗੁਰਬਾਣੀ ਜੋ ਕਿ 6 ਗੁਰੂ ਸਾਹਿਬਾਨਾਂ, 15 ਭਗਤਾਂ, 11 ਭੱਟਾਂ ਅਤੇ 3 ਮਹਾਨ ਸਿੱਖਾਂ ਦੁਆਰਾ ਰਚੀ ਗਈ, ਪੰਜਵੇਂ ਪਾਤਸ਼ਾਹ ਗੁਰੂ ਅਰਜਨ ਸਾਹਿਬ ਜੀ ਨੇ ਭਾਈ ਗੁਰਦਾਸ ਜੀ ਦੁਆਰਾ ਸੰਪੂਰਨ ਬੀੜ ਤਿਆਰ ਕਰਵਾਕੇ, ਗੁਰੂ ਗਰੰਥ ਸਾਹਿਬ ਜੀ ਦੇ ਰੂਪ ਵਿੱਚ ਪ੍ਰਕਾਸ਼ਿਤ ਕੀਤਾ। 1 ਸਤੰਬਰ 1604 ਈ: ਨੂੰ ਗੁਰੂ ਗਰੰਥ ਸਾਹਿਬ ਜੀ ਦਾ ਪ੍ਰਕਾਸ਼ ਦਰਬਾਰ ਸਾਹਿਬ ਹਰਿਮੰਦਰ ਸਾਹਿਬ ਵਿੱਚ ਕੀਤਾ ਗਿਆ ਜਿਸ ਦੇ ਪਹਿਲੇ ਹੈੱਡ ਗ੍ਰੰਥੀ ਬਾਬਾ ਬੁੱਢਾ ਜੀ ਨੂੰ ਥਾਪਿਆ ਗਿਆ।

ਬਾਣੀ ਵੀ ਸਰੋਵਰ ਦੀ ਤਰ੍ਹਾਂ ਹੈ ਜਿਵੇਂ ਪਾਣੀ ਨਾਲ ਅਸੀਂ ਆਪਣੇ ਤਨ ਦੀ ਮੈਲ ਧੋਂਦੇ ਹਾਂ, ਸਾਬਣ ਨਾਲ ਮੈਲੇ ਕੱਪੜੇ ਧੋਂਦੇ ਹਾਂ ਉਸੇ ਤਰ੍ਹਾਂ ਪਾਪਾਂ ਨਾਲ ਭਰੇ ਹੋਏ ਇਸ ਮਨ ਨੂੰ ਬਾਣੀ ਨਾਲ ਧੋ ਸਕਦੇ ਹਾਂ। ਜਪੁਜੀ ਸਾਹਿਬ ਦਾ ਬੜਾ ਪਿਆਰਾ ਫੁਰਮਾਨ ਹੈ: ਭਰੀਐ ਹਥੁ ਪੈਰੁ ਤਨੁ ਦੇਹ॥ ਪਾਣੀ ਧੋਤੈ ਉਤਰਸੁ ਖੇਹ॥ ਮੂਤ ਪਲੀਤੀ ਕਪੜੁ ਹੋਇ॥ ਦੇ ਸਾਬੂਣ ਲਈਐ ਓਹੁ ਧੋਇ॥ ਭਰੀਐ ਮਤਿ ਪਾਪਾਂ ਕੈ ਸੰਗਿ॥ ਓਹੁ ਧੋਪੈ ਨਾਵੈ ਕੈ ਰੰਗਿ॥

ਗੁਰਬਾਣੀ ਗੁਣਾਂ ਦਾ ਭਰਪੂਰ ਖਜ਼ਾਨਾ ਹੈ। ਆਉ ਪਾਣੀ ਤੋਂ ਸਿੱਖਿਆ ਲਈਏ, ਬਾਣੀ ਪੜ੍ਹੀਏ ਵਿਚਾਰੀਏ, ਜੀਵਨ ਵਿੱਚ ਵਸਾਈਏ ਇਸ ਦੇ ਅਨੁਸਾਰ ਆਪਣਾ ਜੀਵਨ ਬਤੀਤ ਕਰੀਏ ਅਤੇ ਸੱਚੇ ਤੇ ਸੁੱਚੇ ਜੀਵਨ ਦਾ ਆਨੰਦ ਮਾਣੀਏ।

**ਅੰਮ੍ਰਿਤ ਸਰੁ ਸਤਿਗੁਰ ਸਤਿਵਾਦੀ**
**ਜਿਤੁ ਨਾਤੈ ਕਊਆ ਹੰਸੁ ਹੋਹੈ॥**
**ਨਾਨਕ ਧਨੁ ਧਨੁ ਵਡੇ ਵਡਭਾਗੀ॥**
**ਜਿਨ ਗੁਰਮਤਿ ਨਾਮੁ ਰਿਦੈ ਮਲੁ ਧੋਹੈ॥**

ਹਰਪ੍ਰੀਤ ਕੌਰ
9914600411

ਗਿਆਨੀ ਦਿੱਤ ਸਿੰਘ ਜੀ
ਦੀ ਪੋਤਰੀ ਵਲੋਂ ਵਿਸ਼ੇਸ਼ ਲੇਖ

# INNER HAPPINESS AND SUKHMANI SAHIB

*Usha Rani (Share) Lakhanpal, SASKA TOON, Canada. +13063142642*

What is happiness? There are two types: External or Temporary and inner or permanent.

External happiness depends on material possessions, relationships and

Achievements. I call these temporary because all these have a tendency to leave us sooner or later. Our possessions can be lost through natural calamities or our own misdeeds or wrong decisions.

Relationships are not permanent because friends or relatives will not be with us forever. There may arise some differences or disagreements and our own near and dear ones leave us.

Our achievements can earn a good name and good reputation but after a while these become a thing of the past. All these are called temporary because there will always be a fear of losing them. Where there is an element of fear happiness cannot exist.

On the other hand there is permanent happiness, which I call inner happiness. This happiness does not depend on external objects. This happiness is created by our inner strength and stability. The basic quality of every soul is peace, love and happiness. These are the qualities bestowed upon us by the Wahegurujiat the time of our birth. That is the reason that all the spiritual masters agree that true happiness comes from inside us and not from outside forces. Inner happiness is a byproduct of inner peace. We should remain focused on the fact that our natural trait is being happy, being peaceful and showing love for every body.

Sometimes we mistakenly call pleasure happiness. This is not true. Pleasure is more dependent on the five senses while happiness is independent of them. Pleasure depends on circumstances, objects and people. This pleasure does not give us inner happiness because of the pain that might follow when we lose the things that, we thought, were giving us pleasure. We know that the law of nature is that nothing remains stable.

This is the reason that all our religious books teach us not to get too much attached to any thing. Detachment helps us to cut us off from the environment and this way nothing disturbs our inner peace of mind and joy. Thoughts, worries and desires cause the clouds that cover our happiness. Happiness is within us, we have to just calm our mind and stay relaxed. We do not have to wait for it to come. A calm and detached mind is the gateway to true happiness. It is our decision to choose it.

The only cause of unhappiness is worry (chinta). We are always worried about everything—family, friends, job, business, health, money. We also know that simply worrying does not solve any problem. I give just one example. Right from birth, or even before birth parents worry whether delivery will be safe, child will be safe, what kind of child it will be, how will he do in school, what profession he will choose, will he get a good job, will he get a good wife and so on and so forth. All these thoughts become a cause for worry. In this way worry becomes our nature. But worry and happiness cannot exist side by side.

We have to calm our minds. The noise of our lives—activities and maintaining relationships—has made us deaf, that is why, in our pursuit of spiritual happiness we need to listen to God who constantly speaks to us but we seldom listen. If we read the Guru Granth Sahib jihonestly without distractions every word sounds like the word of WaheGuru himself who is constantly watching over us and who is making invisible effort to guide us through our noisy surroundings. Spiritual happiness results when we move away from deafness to listening and from involvement to solitude.

This is when the Sukhmani Sahib comes to our rescue. The SS literally means consoler of the mind. It teaches us to be kind, patient, humble and carefree. These are the traits of a brahmgiani. Once we are in his company, his very presence sends vibrations which lead us to understanding what true happiness is.

Listening to the Sukhmani Sahib once a day can rid us of our worries. The best time is early in the morning. We sit comfortably in a meditative pose. Think of just one line from the SS " SaassaassimroGobind, man antarkiutrechind". If we recite this line with full devotion, all our worldly thoughts will disappear and our mind will become calm. We will realize that reciting SS leads to peace of mind. We will feel our soul is peaceful, loveful and happy. This few minutes of reciting SS in solitude will help us live through the day without any anger, jealousy or confrontation with any one who comes into contact with us.

At the end of our day's work when we are ready to sleep, we should go over all our activities during the day, we should again spend a few minutes in meditative mode. This will calm our mind, It is at this time thatwaheguruj italks to us, points out where we went wrong during the day. And at the same time he guides us for our activities for the next day. If we follow his guidance we will be able to control our thoughts.

We should remember that thoughts lead to feelings, feelings lead to jealousy, jealousy leads to anger and frustration. All these are the worst enemies of inner happiness.One way of learning to control our thoughts is to follow the principle – kam bolo, dhiray bolo and meetha bolo.

SS is the compilation by Guru ArjanDevji, and is the most effective and enlightening piece of spiritual literature. If we want to experience true inner happiness we should recite the SS daily. It is originally written in Punjabi, so everyone should learn to read Punjabi. But those who do not read Punjabi can get a transliteration of SS with meanings in English. In whatever form we read it, it will change our lives and lead us to the right path of achieving inner happiness.

# ਸਹਿਯੋਗੀਆਂ ਦੇ ਪੱਤਰ

ਪਰਮ ਸਤਿਕਾਰ ਯੋਗ ਵੀਰ ਜੀਓ,

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥

ਆਪ ਜੀ ਵਲੋਂ ਭੇਜੀ ਜਾਂਦੀ ਪੱਤ੍ਰਿਕਾ 'ਭਾਈ ਦਿੱਤ ਸਿੰਘ ਪੱਤ੍ਰਿਕਾ' ਦਾਸ ਨੂੰ ਰੈਗੂਲਰ ਮਿਲ ਰਹੀ ਹੈ। ਆਪ ਜੀ ਇਸ ਪੱਤ੍ਰਿਕਾ ਰਾਹੀਂ ਬੜਾ ਹੀ ਸ਼ਲਾਘਾਯੋਗ ਉਪਰਾਲਾ ਕਰ ਰਹੇ ਹੋ। ਵਾਹਿਗੁਰੂ ਆਪ ਜੀ ਨੂੰ ਹੋਰ ਵਧੇਰੇ ਬਲ, ਬੁੱਧੀ ਅਤੇ ਸਮਰੱਥਾ ਬਖਸ਼ੇ ਤਾਂ ਕਿ ਤੁਸੀਂ ਹੋਰ ਜ਼ਿਆਦਾ ਉਤਸ਼ਾਹ ਨਾਲ ਸੇਵਾ ਕਰ ਸਕੋ।

ਦਾਸ ਗੁਰਮਤਿ ਪ੍ਰਚਾਰਕ ਹੋਣ ਦੇ ਨਾਤੇ, ਆਪ ਜੀ ਨਾਲ ਇਸ ਵਿਸ਼ੇਸ਼ ਨੁਕਤੇ 'ਤੇ ਵਿਚਾਰ ਸਾਂਝੇ ਕਰਨਾ ਚਾਹੁੰਦਾ ਹੈ। ਕਈ ਲੇਖਕ ਜਾਂ ਕਵੀ ਦੇ ਨਾਮ ਨਾਲ ਸਿੰਘ ਨਹੀਂ ਲਿਖਿਆ ਹੁੰਦਾ, ਜੋ ਕਿ ਲਿਖਿਆ ਜਾਣਾ ਜ਼ਰੂਰੀ ਹੈ। ਇਕ ਬਜ਼ੁਰਗ ਲੇਖਕ ਦੇ ਲੇਖ ਆਪ ਜੀ ਦੀ ਪੱਤ੍ਰਿਕਾ ਵਿੱਚ ਕਈ ਵਾਰ ਛਪਦੇ ਹਨ ਅਤੇ ਮਈ 2013 ਵਿੱਚ ਵੀ ਉਨ੍ਹਾਂ ਦਾ ਲੇਖ ਛਪਿਆ ਹੈ। ਉਨ੍ਹਾਂ ਦੇ ਲੇਖ ਹੋਰ ਵੀ ਕਈ ਅਖਬਾਰਾਂ ਵਿੱਚ ਅਤੇ ਪੱਤ੍ਰਿਕਾਵਾਂ ਵਿੱਚ ਕਈ ਸਾਲਾਂ ਤੋਂ ਛਪਦੇ ਆ ਰਹੇ ਹਨ। ਗੁਰਮਤਿ ਦਾ ਪ੍ਰਚਾਰ ਕਰਨ ਵਾਲੇ ਇਸ ਲੇਖਕ ਨੂੰ ਪਤਾ ਨਹੀਂ 'ਸਿੰਘ' ਅਖਵਾਉਣ ਵਿੱਚ ਕਿਉਂ ਸ਼ਰਮ ਆਉਂਦੀ ਹੈ? ਕਈ ਕਵੀਆਂ ਦੇ ਨਾਮ ਨਾਲ ਵੀ 'ਸਿੰਘ' ਨਹੀਂ ਲਿਖਿਆ ਹੁੰਦਾ। ਆਪ ਜੀ ਦੀ ਪੱਤ੍ਰਿਕਾ ਮਈ 2013 ਵਿੱਚ ਵੀ ਐਸਾ ਹੀ ਹੈ।

ਆਪ ਜੀ ਪਾਸ ਸਨਿਮਰ ਬੇਨਤੀ ਹੈ ਕਿ ਜਿਨ੍ਹਾਂ ਦੀ ਰਚਨਾ ਦੇ ਨਾਮ ਨਾਲ 'ਸਿੰਘ' ਜਾਂ 'ਕੌਰ' ਨਹੀਂ ਲਿਖਿਆ ਹੁੰਦਾ ਜਾਂ ਜਿਨ੍ਹਾਂ ਦਾ ਨਾਮ ਅਧੂਰਾ ਭਾਵ ਸੰਖੇਪ ਵਿੱਚ ਹੁੰਦਾ ਹੈ ਜਾਂ ਨਾਮ ਨਾਲ ਜਾਤ ਲਿਖੀ ਹੁੰਦੀ ਹੈ-ਆਪ ਜੀ ਜਾਂ ਤਾਂ ਉਨ੍ਹਾਂ ਦੀ ਰਚਨਾ ਨਾ ਛਾਪੋ ਜਾਂ ਫਿਰ ਸੁਧਾਈ ਕਰ ਕੇ ਛਾਪੋ।

ਦੂਜਿਆਂ ਦੀ ਵੇਖਾ-ਵੇਖੀ ਕਈ ਵਾਰ ਆਪਣਾ ਨਾ ਸੰਖੇਪ ਵਿੱਚ ਲਿਖਦੇ ਹਨ, ਜੋ ਕਿ ਠੀਕ ਨਹੀਂ। ਉਦਾਹਰਨ ਦੇ ਤੌਰ 'ਤੇ ਆਰ.ਸਿੰਘ ਜਾਂ ਆਰ.ਐਸ। ਆਰ ਤੋਂ ਰਵਿੰਦਰ, ਰਣਜੀਤ, ਰਾਮ, ਰਵਿੰਇੰਦਰ ਆਦਿ ਕਈ ਨਾਮ ਹੋ ਸਕਦੇ ਹਨ। ਅੱਧੇ ਨਾਮ ਤੋਂ ਕਈ ਵਾਰ ਇਹ ਭੁਲੇਖਾ ਵੀ ਲੱਗ ਜਾਂਦਾ ਹੈ ਕਿ ਪਤਾ ਨਹੀਂ ਇਹ ਕਿਸੇ ਸਿੱਖ ਦਾ ਨਾਮ ਹੈ ਜਾਂ ਕਿਸੇ ਹਿੰਦੂ ਦਾ। ਕਈ ਵਾਰ ਨਾਮ ਲਿਖਕੇ, ਜਾਤ ਲਿਖੀ ਹੁੰਦੀ ਹੈ, ਇਸ ਤਰ੍ਹਾਂ ਜਿੱਥੇ ਹਿੰਦੂ ਸਿੱਖ ਦਾ ਭੁਲੇਖਾ ਤਾਂ ਪੈਦਾ ਹੀ ਹੈ, ਉੱਥੇ ਕਈ ਵਾਰ ਮਰਦ-ਔਰਤ ਦਾ ਭੁਲੇਖਾ ਵੀ ਲੱਗ ਜਾਂਦਾ ਹੈ। ਸਿੱਖ ਨੂੰ ਬਿਨਾ ਜਾਤ-ਗੋਤ ਤੋਂ ਪੂਰਾ ਨਾਮ ਹੀ ਲਿਖਣਾ ਸ਼ੋਭਾ ਦੇਂਦਾ ਹੈ।

ਨਾਮ ਤੋਂ ਪਹਿਲਾਂ ਪੰਜਾਬੀ ਵਿੱਚ 'ਸਰਦਾਰ' ਲਿਖਣ ਦੀ ਪਰੰਪਰਾ ਹੈ, ਕਈ ਵਾਰ ਡਾਕਟਰ ਜਾਂ ਮਾਸਟਰ ਜਾਂ ਕੈਪਟਨ ਵੀ ਲਿਖਿਆ ਜਾਂਦਾ ਹੈ। ਹੈਰਾਨੀ ਹੁੰਦੀ ਹੈ, ਜਦੋਂ ਹਿੰਦੀ ਵਿੱਚ 'ਸ੍ਰੀ' ਅਤੇ ਅੰਗ੍ਰੇਜੀ ਵਿੱਚ 'Mr' ਲਿਖਿਆ ਜਾਂਦਾ ਹੈ। ਜੇ ਡਾਕਟਰ ਜਾਂ ਕੈਪਟਨ ਜਾਂ ਮਾਸਟਰ ਦਾ ਅਨੁਵਾਦ ਨਹੀਂ ਹੁੰਦਾ ਤਾਂ ਸਰਦਾਰ ਦਾ ਅਨੁਵਾਦ 'ਸ੍ਰੀ' ਜਾਂ 'Mr' ਕਿਉਂ? ਇਕ ਗੱਲ ਹੋਰ ਨੋਟ ਕਰਨ ਵਾਲੀ ਹੈ ਕਿ ਹਿੰਦੀ ਵਿੱਚ 'ਸਿੰਘ' ਨੂੰ 'ਸਿੰਹ' ਲਿਖਿਆ ਜਾਂਦਾ ਹੈ, ਜੋ ਕਿ ਗਲਤ ਹੈ। 'ਸਿੰਹ' ਹਿੰਦੂਆਂ ਵਾਸਤੇ ਠੀਕ ਹੈ। ਪੰਜਾਬੀ ਵਿੱਚ 'ਘਘਾ', ਅੰਗ੍ਰੇਜੀ ਵਿੱਚ gh, ਇਸੇ ਤਰ੍ਹਾਂ ਹਿੰਦੀ ਵਿੱਚ ਸ਼ੁਧ ਰੂਪ 'ਸਿੰਘ' ਹੈ। ਹਿੰਦੀ ਵਿੱਚ ਲਿਖਣ ਲਗਿਆਂ ਜਿੱਥੇ ਲਿਖਣ ਵਾਲੇ ਨੂੰ ਸੁਚੇਤ ਹੋਣ ਦੀ ਲੋੜ ਹੈ, ਉੱਥੇ ਜਦੋਂ ਕੋਈ ਹੋਰ ਦੂਜਾ ਵੀ ਗਲਤ ਲਿਖਦਾ ਹੈ ਤਾਂ ਉਸ ਬੋਲ ਕੇ ਸ਼ੁੱਧ ਕਰਵਾ ਲੈਣਾ ਚਾਹੀਦਾ ਹੈ।

ਇਸ ਤਰ੍ਹਾਂ ਗੁਰੂ ਅਰਜਨ ਦੀ ਥਾਂ ਅਰਜੁਨ ਜਾਂ Arjun ਗਲਤ ਹੈ, ਗੁਰੂ ਤੇਗ ਬਹਾਦਰ ਦੀ ਥਾਂ ਬਹਾਦੁਰ ਜਾਂ Bahadur ਗਲਤ ਹੈ। ਨਰਿੰਦਰ ਦਾ Narendra, ਸੁਰਿੰਦਰ ਦਾ Surendra ਗਲਤ ਹੈ।

*ਡਾ. ਦਲਜੀਤ ਸਿੰਘ*
093333-85185

—0—

ਪਿਆਰੇ ਸ. ਨਸੀਬ ਸਿੰਘ 'ਸੇਵਕ'

ਸਤਿ ਸ੍ਰੀ ਅਕਾਲ। ਆਪ ਨੇ ਮੇਰੀ ਰਚਨਾ 'ਸਮਾਜਿਕ ਸੁਧਾਰ ਸਮੇਂ ਦੀ ਪੁਕਾਰ' ਭਾਈ ਦਿੱਤ ਸਿੰਘ ਪੱਤ੍ਰਿਕਾ ਵਿੱਚ ਪਬਲਿਸ਼ ਕਰਕੇ ਸਮਾਜ ਦੀ ਵੱਡਮੁੱਲੀ ਸੇਵਾ ਕੀਤੀ ਹੈ।

ਧੰਨਵਾਦ!

ਮੇਰੀਆਂ ਅੱਖਾਂ ਦੀ ਲੋ ਹੁਣ ਘੱਟ ਰਹੀ ਹੈ ਇਸ ਲਈ ਮੈਂ ਬਹੁਤ ਘਟ ਲਿਖਦਾ ਹਾਂ। ਮੈਂ ਤਿੰਨ ਕੁ ਮੈਗਜ਼ੀਨਾਂ ਦੀ weekship ਲਈ ਹੋਈ ਹੈ। ਲੇਕਿਨ ਇੱਕ ਪੰਨਾ ਵੀ ਨਹੀਂ ਪੜ੍ਹਦਾ। ਕੇਵਲ ਜੇ ਮੇਰੀ ਰਚਨਾ ਛਪੀ ਹੈ ਤਾਂ ਆਪਣੇ ਰਿਕਾਰਡ ਵਿੱਚ ਇਸ ਦਾ ਹਵਾਲਾ ਹੀ ਲਿਖਦਾ ਹਾਂ। ਸੋ ਇਸੇ ਕਰਕੇ ਹੋਰ ਮੈਗਜ਼ੀਨ ਦੀ ਮੈਂਬਰਸ਼ਿਪ ਨਹੀਂ ਲਈ। ਕੁਝ ਰਚਨਾਵਾਂ ਲਿਖਦਾ ਹਾਂ ਅਤੇ 100 ਕੁ ਪੁਰਾਣੀਆਂ ਲਿਖਿਆਂ ਹਨ, ਜਿਨ੍ਹਾਂ ਵਿਚੋਂ ਆਪ ਜੀ ਨੂੰ ਦੋ ਰਚਨਾਵਾਂ 'ਮਾਂ ਬਾਪ ਦੀ ਸੇਵਾ ਸਭ ਤੋਂ ਉਤਮ ਮਿੱਠਾ ਮੇਵਾ' 'ਧਰਤੀ ਥੱਲੇ ਘਟਦਾ ਪਾਣੀ, ਘਟਦਾ ਧਰਤੀ ਉੱਤੇ ਪਿਆਰ' ਭੇਜ ਰਿਹਾ ਹਾਂ। ਮੈਨੂੰ ਕਾਫੀ ਮੈਗਜ਼ੀਨ ਆਉਂਦੇ ਹਨ ਬੱਚਿਆਂ ਨੂੰ ਪੜ੍ਹਣ ਦਾ ਟੈਮ ਹੀ ਨਹੀਂ ਅਤੇ ਨਾ ਹੀ ਸ਼ੌਕ ਹੈ। ਕਲਮ ਦੀ ਸੇਵਾ ਵਿੱਚ ਜੋ ਕੁੱਝ ਵੀ ਪਰਮਾਤਮਾ ਕਰਵਾਉਂਦਾ ਹੈ, ਕਰਦਾ ਹਾਂ ਅਤੇ ਜੀਵਨ ਚੰਗਾ ਬਤੀਤ ਕਰ ਰਿਹਾ ਹਾਂ।

*ਇੰਜ: ਜਸਵੰਤ ਸਿੰਘ*

Registration No. R.N.I CHAPUN/2010/33423 P.O. REGD. NO CHD/144/2011-13

## ਇਸ ਮਹੀਨੇ ਦੇ ਲੇਖਕ


ਸ. ਕਿਰਪਾਲ ਸਿੰਘ ਬਡੂੰਗਰ


ਪ੍ਰੋ: ਜਸਵੰਤ ਸਿੰਘ ਕੈਲਵੀ


ਸ. ਸਾਹਿਬ ਸਿੰਘ ਅਰਸ਼ੀ


ਸ. ਅਮਰੀਕ ਸਿੰਘ ਸ਼ੇਰ ਖ਼ਾਂ


ਸਵ: ਸ. ਭਗਵਾਨ ਸਿੰਘ


ਸ. ਹਰਚੰਦ ਸਿੰਘ ਸਰਹਿੰਦੀ


ਸ. ਜਤਿੰਦਰ ਸਿੰਘ ਬੀਬੀਪੁਰ


ਸ. ਸੁਖਬੀਰ ਸਿੰਘ ਜੱਸਲ


ਸ. ਸੁਰਿੰਦਰ ਸਿੰਘ ਖਾਲਸਾ


ਸ. ਰਣਜੀਤ ਸਿੰਘ ਕਾਂਝਲਾ


ਸ. ਅਵਤਾਰ ਸਿੰਘ ਮਿਸ਼ਨਰੀ


ਸ. ਬਲਜੀਤ ਸਿੰਘ ਫਿਡਿਆਂਵਾਲਾ


ਇੰਜ: ਜਸਵੰਤ ਸਿੰਘ


ਸ. ਜਸਪਾਲ ਸਿੰਘ ਕੰਵਲ


ਸ. ਸ਼ਮਸ਼ੇਰ ਸਿੰਘ




IF UN-DELIVERED PLEASE RETURN TO:- BHAI DIT SINGH PATRIKA, # 712 APC, KAJHERI, CHANDIGARH - 160036





੧ੴ ਸਤਿਗੁਰ ਪ੍ਰਸਾਦਿ

## ਸਿੱਖ ਕੌਮ ਦੇ ਮਹਾਨ ਵਿਦਵਾਨ

# ਪੰਥ ਰਤਨ ਗਿਆਨੀ ਦਿੱਤ ਸਿੰਘ ਜੀ

## ਦੀ 112ਵੀਂ ਯਾਦ ਨੂੰ ਸਮਰਪਿਤ



ਪੰਥ ਰਤਨ ਭਾਈ ਦਿੱਤ ਸਿੰਘ ਗਿਆਨੀ

# ੧੨ਵਾਂ ਕੀਰਤਨ ਦਰਬਾਰ

ਸਥਾਨ - ਗੁਰਦੁਆਰਾ ਬਾਗ਼ ਸ਼ਹੀਦਾਂ ਸੈਕਟਰ 44-ਏ ਚੰਡੀਗੜ੍ਹ

ਸਮਾਂ - 7.00 ਵਜੇ ਸ਼ਾਮ ਤੋਂ 10.00 ਵਜੇ ਸ਼ਾਮ, ਮਿਤੀ: 6 ਸਤੰਬਰ ਦਿਨ - ਸ਼ੁਕਰਵਾਰ

## ਪ੍ਰੋਗਰਾਮ:

ਭਾਈ ਦਿੱਤ ਸਿੰਘ ਪੱਤ੍ਰਿਕਾ (ਮਾਸਿਕ, ਪੰਜਾਬੀ) ਦੇ ਮੈਂਬਰ ਬਣੋ ਜੀ।

ਪਾਠ ਰਹਿਰਾਸ ਸਾਹਿਬ

6.00 ਵਜੇ ਤੋਂ 7.00 ਵਜੇ ਤੱਕ



7.00 ਵਜੇ ਤੋਂ 7.45 ਵਜੇ ਤੱਕ ਭਾਈ ਸਤਿੰਦਰਪਾਲ ਸਿੰਘ ਜੀ ਲੁਧਿਆਣੇ ਵਾਲੇ



7.45 ਵਜੇ ਤੋਂ 8.45 ਵਜੇ ਤੱਕ ਭਾਈ ਬਲਦੇਵ ਸਿੰਘ ਜੀ ਬਡਾਲਾ ਹਜ਼ੂਰੀ ਰਾਗੀ ਸ੍ਰੀ ਦਰਬਾਰ ਸਾਹਿਬ, ਅੰਮ੍ਰਿਤਸਰ ਸਾਹਿਬ

ਗਿਆਨੀ ਦਿੱਤ ਸਿੰਘ ਜੀ ਦੀ ਜੀਵਨੀ 'ਤੇ ਸੰਖੇਪ ਝਾਤ

8.45 ਵਜੇ ਤੋਂ 9.00 ਵਜੇ ਤੱਕ



9.00 ਤੋਂ 9.45 ਵਜੇ ਤੱਕ ਭਾਈ ਅਰਵਿੰਦਰ ਸਿੰਘ ਜੀ ਰਿੰਟੂ ਵੀਰ ਜੀ ਚੰਡੀਗੜ੍ਹ ਵਾਲੇ

ਅਰਦਾਸ ਉਪਰੰਤ ਸਮਾਪਤੀ

ਅਰਦਾਸ ਉਪਰੰਤ ਸਮਾਪਤੀ 10.00 ਵਜੇ

ਵੱਲੋਂ: ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ (ਮਾਸਿਕ) ਪੰਜਾਬੀ ਅਤੇ ਗਿਆਨੀ ਦਿੱਤ ਸਿੰਘ ਮੈਮੋਰੀਅਲ ਇੰਟਰਨੈਸ਼ਨਲ ਸੁਸਾਇਟੀ (ਰਜਿ:) ਚੰਡੀਗੜ੍ਹ

ਸੰਪਰਕ 9465216530, 9316133498, 8968968397, 9501133891

ਸਹਿਯੋਗੀ: ਮੈਨੇਜਰ, ਗੁਰਦੁਆਰਾ ਬਾਗ਼ ਸ਼ਹੀਦਾਂ, ਸੈਕਟਰ 44 ਏ, ਚੰਡੀਗੜ੍ਹ : 9855003638

ਗੁਰੂ ਕਾ ਲੰਗਰ ਅਟੁੱਟ ਵਰਤੇਗਾ।